

# ਗੁਰੂ ਅੰਗਦ ਦੇਵ ਜੀ



ਤਾਰਨ ਸਿੰਘ



ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ ਪਟਿਆਲਾ

ਪੰਜਾਬੀ ਸਾਹਿੱਤਕਾਰ ਲੜੀ

# ਗੁਰੂ ਅੰਗਦ ਦੇਵ ਜੀ

ਤਾਰਨ ਸਿੰਘ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

GURU ANGAD DEV JI (*Punjabi*)

*by*

TARAN SINGH

ISBN 81-7380-040-5

1975
ਪਹਿਲੀ ਵਾਰ : 1100
1994
ਦੂਜੀ ਵਾਰ : 1100
ਮੁੱਲ : 40-00

ਸਰਦਾਰ ਤੀਰਥ ਸਿੰਘ ਐਲ-ਐਲ. ਐਮ., ਰਜਿਸਟ੍ਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਪ੍ਰਕਾਸ਼ਿਤ ਕੀਤੀ ਅਤੇ ਮੈ/ਸ. ਯੈਸਮੈਨ ਪ੍ਰਿੰਟਰਜ਼, ਪਟਿਆਲਾ ਵਿਖੇ ਛਪੀ।

# ਭੂਮਿਕਾ
## (ਸੰਸਕਰਣ ਪਹਿਲਾ)

ਪੰਜਾਬੀ ਯੂਨੀਵਰਸਿਟੀ ਦੇ ਪੰਜਾਬੀ ਸਾਹਿਤ ਅਧਿਐਨ ਵਿਭਾਗ ਅਤੇ ਯੋਜਨਾ ਤੇ ਵਿਕਾਸ ਵਿਭਾਗ ਨੇ, English Men of Letters ਮਾਲਾ ਦੀਆਂ ਪੁਸਤਕਾਂ ਤੋਂ ਪ੍ਰੇਰਣਾ ਲੈ ਕੇ, 'ਪੰਜਾਬੀ ਸਾਹਿਤ ਦੇ ਉਸਰਈਏ' ਲੜੀ ਅਧੀਨ ਪੰਜਾਬੀ ਬੋਲੀ ਵਿਚ ਰਚਨਾ ਕਰ ਚੁੱਕੇ ਨਾਮਵਰ ਕਵੀਆਂ, ਕਿੱਸਾਕਾਰਾਂ, ਤੇ ਹੋਰ ਲੇਖਕਾਂ ਦੇ ਮੁਲਾਂਕਣ ਸੰਬੰਧੀ ਪੁਸਤਕਾਂ ਦੇ ਨਿਰਮਾਣ ਦੀ ਯੋਜਨਾ ਬਣਾਈ। ਇਸ ਮਾਲਾ ਦੇ ਅੰਤਰਗਤਿ ਗੁਰੂ ਵਿਅਕਤੀ ਅਰਸ਼ੀ ਕਵੀਆਂ ਬਾਰੇ ਪੁਸਤਕਾਂ ਦੇ ਨਿਰਮਾਣ ਦਾ ਕੰਮ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਨੂੰ ਸੌਂਪਿਆ ਗਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਨੇ ਇਹ ਕੰਮ ਗੁਰੂ ਅੰਗਦ ਸਾਹਿਬ ਅਤੇ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਦੇ ਅਧਿਐਨ ਨਾਲ ਸ਼ੁਰੂ ਕੀਤਾ ਹੈ। ਹੱਥਲੀ ਪੁਸਤਕ ਇਸ ਕੜੀ ਵਿਚ ਪਹਿਲੀ ਰਚਨਾ ਹੈ।

ਗੁਰੂ-ਕਵੀਆਂ ਦੇ ਅਧਿਐਨ ਲਈ ਵਿਉਂਤ ਦਾ ਆਮ ਸਰੂਪ ਇਹ ਨਿਸ਼ਚਿਤ ਕੀਤਾ ਹੈ:

(1) ਸਮਕਾਲੀ ਭਾਰਤ ਤੇ ਪੰਜਾਬ ਦਾ ਜੀਵਨ ਤੇ ਗੁਰੂ-ਬਾਣੀ ਵਿਚ ਉਸ ਦੇ ਝਲਕਾਰੇ;

(2) ਗੁਰੂ ਕਵੀ ਦਾ ਜੀਵਨ—ਵਿਹਾਰਕ ਤੇ ਆਤਮਿਕ;

(3) ਗੁਰੂ ਕਵੀ ਦੇ ਕਾਵਿ ਜਾਂ ਰਚਨਾ ਦਾ ਵਿਸ਼ੇਸ਼ ਸਿਧਾਂਤ;

(4) ਰਚਨਾ ਦਾ ਸਰਵੇਖਣ;

(5) ਵਿਚਾਰਧਾਰਾ;

(6) ਕਾਵਿ ਸ਼ੈਲੀ, ਆਦਿ।

ਇਸੇ ਵਿਉਂਤ ਨੂੰ ਇਸ ਰਚਨਾ ਵਿਚ ਵਰਤਿਆ ਗਿਆ ਹੈ। ਗੁਰੂ ਅੰਗਦ ਸਾਹਿਬ ਦੀ ਬਾਣੀ ਦੀ ਗੁਰੂ ਗ੍ਰੰਥ ਸਾਹਿਬ ਦੀ ਸਮੁੱਚੀ ਕਾਵਿ-ਪ੍ਰਣਾਲੀ, ਸਿੱਖ-ਲਹਿਰ ਦੇ ਵਿਕਾਸ, ਸਿੱਖ ਧਰਮ ਦੀ ਜਥੇਬੰਦੀ, ਗੁਰ-ਇਤਿਹਾਸ ਨਿਰੂਪਣ ਦੇ ਪੱਖੋਂ ਬੜੀ ਮਹਾਨਤਾ ਹੈ। ਆਪ ਗੁਰੂ ਨਾਨਕ ਦੇਵ ਜੀ ਦੇ ਪਹਿਲੇ ਉੱਤਰਾਧਿਕਾਰੀ ਸਨ। ਆਪ ਨੇ ਸੋਧ ਨਿਸ਼ਚਿਤ ਕਰਨੀ ਸੀ ਕਿ ਸੰਚਾਲਕ ਗੁਰੂ ਦੀ ਬਾਣੀ ਦਾ ਅਨੁਸਰਣ, ਚਿੰਤਨ, ਉਸ ਦੀ ਵਿਆਖਿਆ ਕਿਸ ਰੂਪ ਵਿਚ ਕਰਨੀ ਹੈ ਅਤੇ ਪ੍ਰਥਮ ਗੁਰੂ ਦੀ ਕਲਾ-ਕੌਸ਼ਲਤਾ ਨੂੰ ਅਗੇਰੇ ਕਿਵੇਂ ਤੋਰਨਾ ਹੈ। ਇਨ੍ਹਾਂ ਪੱਖਾਂ ਤੋਂ ਗੁਰੂ ਅੰਗਦ-ਬਾਣੀ ਗੰਭੀਰ ਅਧਿਐਨ ਦੀ ਮੰਗ ਕਰਦੀ ਹੈ ਅਤੇ ਬੜੀ ਦਿਲਚਸਪ ਵੀ ਹੈ। ਆਪ ਦੀ ਬਾਣੀ ਦਾ ਆਕਾਰ ਬਹੁਤ ਅਲਪ ਹੈ। ਇਸ ਲਈ ਇੰਨੇ ਪੰਨਿਆਂ ਵਿਚ ਉਸ ਦਾ ਸਵਿਸਥਾਰ ਅਧਿਐਨ ਸੰਭਵ ਹੋ ਸਕਿਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ,
ਪੰਜਾਬੀ ਯੂਨੀਵਰਸਿਟੀ, ਪਟਿਆਲਾ

**ਤਾਰਨ ਸਿੰਘ**
ਪ੍ਰੋਫੈਸਰ ਅਤੇ ਮੁੱਖੀ

# ਤਤਕਰਾ

ਅਧਿਆਇ ਪਹਿਲਾ

# ਗੁਰੂ ਅੰਗਦ ਦੇਵ ਜੀ ਦਾ ਜੀਵਨ

ਗੁਰੁ ਜਗਤ ਫਿਰਣਸੀਹ ਅੰਗਰਉ ਰਾਜੁ ਜੋਗੁ ਲਹਣਾ ਕਰੈ ॥੫॥
(ਗੁਰੂ ਗ੍ਰੰਥ, ਕਲਸਹਾਰ, ਸਵਈਏ ਮਹਲੇ ਦੂਜੇ ਕੇ, ਪੰਨਾ 1391)
(ਫੇਰੂ ਦਾ ਸ਼ੀਂਹ ਵਰਗਾ ਪੁੱਤਰ, ਭਾਈ ਲਹਣਾ, ਜਗਤ-ਗੁਰੂ ਅੰਗਦ
ਹੋ ਕੇ ਰਾਜ-ਜੋਗ ਮਾਣਦਾ ਹੈ)

(ਗੁਰੂ) ਅੰਗਦ ਦੇਵ ਜੀ ਦਾ ਪਹਿਲਾ ਨਾਂ (ਭਾਈ) ਲਹਿਣਾ ਜੀ ਸੀ। ਆਪ ਦਾ ਜਨਮ ਭਾਈ ਫੇਰੂ ਮਲ ਜੀ ਦੇ ਘਰ, ਪਿੰਡ ਮਤੇ-ਦੀ-ਸਰਾਂ, ਜ਼ਿਲ੍ਹਾ ਫੀਰੋਜ਼ਪੁਰ ਵਿਚ, ਮਿਤੀ 31 ਮਾਰਚ, 1504 ਈ. ਨੂੰ ਹੋਇਆ। ਭਾਈ ਫੇਰੂ ਮਲ ਜੀ ਚੰਗੇ ਸਰਦੇ ਪੁਜਦੇ ਦੁਕਾਨਦਾਰ ਸਨ ਅਤੇ ਪਿੰਡ ਦੇ ਚੌਧਰੀ ਤਖਤ ਮਲ ਤੇ ਫੀਰੋਜ਼ਪੁਰ ਦੇ ਮੁਸਲਮਾਨ ਹਾਕਮ ਨਾਲ ਮੁਨਸ਼ੀਗੀਰੀ ਦਾ ਕੰਮ ਕਰਦੇ ਸਨ। ਆਪ ਚੰਗੇ ਪੜ੍ਹੇ ਲਿਖੇ ਸਨ ਅਤੇ ਇਸ ਕਰਕੇ ਚੰਗੇ ਰਸੂਖ ਵਾਲੇ ਸਨ। ਆਪ ਜੀ ਦਾ ਸੁਭਾ ਨਿਘਾ ਤੇ ਮਿਠਾ ਸੀ। ਇਸ ਕਰਕੇ ਕੁਦਰਤੀ ਸੀ ਕਿ ਲਹਿਣਾ ਜੀ ਨੂੰ ਸਮੇਂ ਦੇ ਪ੍ਰਬੰਧ ਅਨੁਸਾਰ ਵਿਦਿਆ ਦਿੱਤੀ ਜਾਂਦੀ। ਸੋ ਆਪ ਨੂੰ ਚੰਗੀ ਵਿਦਿਆ ਦਿੱਤੀ ਗਈ ਅਤੇ ਇਸਦੀ ਝਲਕ ਆਪ ਦੀ ਰਚੀ ਬਾਣੀ ਵਿਚੋਂ ਪ੍ਰਾਪਤ ਹੈ। ਭਾਈ ਲਹਿਣਾ ਜੀ ਦੀ ਸ਼ਾਦੀ ਪਿੰਡ ਸੰਘਰ ਦੇ ਵਸਨੀਕ ਦੇਵ ਚੰਦ ਜੀ ਦੀ ਸਪੁੱਤਰੀ, ਖੀਵੀ ਜੀ, ਨਾਲ ਸੰਨ 1519 ਈ. ਵਿਚ ਹੋਈ।

ਪਿੰਡ ਮਤੇ-ਦੀ-ਸਰਾਂ ਬਾਬਰ ਦੇ ਹੱਲਿਆਂ ਵਿਚ ਤਬਾਹ ਹੋ ਗਿਆ। ਇਸ ਲਈ ਭਾਈ ਫੇਰੂ ਮਲ ਜੀ ਦਾ ਪਰਵਾਰ ਉਥੋਂ ਉਠਕੇ ਉਸੇ ਪਿੰਡ ਦੇ ਥੇਹ ਦੇ ਨੇੜੇ ਆਬਾਦ ਹੋਏ ਨਵੇਂ ਪਿੰਡ ਨਾਗੇ-ਦੀ-ਸਰਾਂ ਵਿਖੇ ਜਾ ਵਸਿਆ। ਸੰਨ 1519 ਈ. ਤੋਂ ਥੋੜ੍ਹਾ ਮਗਰੋਂ ਭਾਈ ਫੇਰੂ ਮਲ ਜੀ ਦੀ ਚੌਧਰੀ ਤਖਤ ਮਲ ਅਤੇ ਮੁਸਲਮਾਨ ਹਾਕਮ ਨਾਲ ਅਣਬਣ ਹੋ ਗਈ ਜਿਸ ਕਰਕੇ ਆਪ ਪਰਵਾਰ ਸਹਿਤ ਹਰੀ-ਕੇ-ਪਤਣ ਆ ਵੱਸੇ ਤੇ ਇਥੇ ਆਪਣਾ ਵਿਹਾਰ ਅਰੰਭ ਕਰ ਦਿੱਤਾ। ਇਥੋਂ ਇਹ ਪਰਵਾਰ ਭਾਈ ਲਹਿਣਾ ਜੀ ਦੇ ਸਹੁਰੇ ਪਰਵਾਰ ਦੇ ਜ਼ੋਰ ਦੇਣ ਤੇ ਪਿੰਡ ਸੰਘਰ ਹੀ ਚਲਿਆ ਗਿਆ ਤੇ ਉਥੇ ਕਾਰ-ਵਿਹਾਰ ਸ਼ੁਰੂ ਕਰ ਦਿੱਤਾ।

ਸੰਘਰ ਦੇ ਨਾਲ ਪਿੰਡ ਖਡੂਰ ਸੀ। ਭਾਈ ਫੇਰੂ ਮਲ ਜੀ ਦੀ ਭੈਣ ਇਸੇ ਪਿੰਡ ਵਿਆਹੀ ਹੋਈ ਸੀ ਤੇ ਭਾਈ ਲਹਿਣਾ ਜੀ ਦਾ ਤੇ ਹੋਰ ਪਰਵਾਰ ਦਾ ਖਡੂਰ ਆਮ ਆਉਣਾ ਜਾਣਾ ਸੀ।

ਭਾਈ ਫੇਰੂ ਮਲ ਜੀ ਦੇਵੀ ਦੇ ਭਗਤ ਸਨ ਤੇ ਹਰ ਸਾਲ ਜਵਾਲਾ-ਮੁਖੀ ਦੇ ਦਰਸ਼ਨਾਂ ਲਈ ਜਾਇਆ ਕਰਦੇ ਸਨ। ਆਪ ਦੇ ਨਾਲ ਕਈ ਹੋਰ ਸਾਥੀ ਸਤਿਸੰਗੀ ਵੀ ਜਾਂਦੇ ਸਨ,

ਜਿਨ੍ਹਾਂ ਦੇ ਜੱਥੇਦਾਰ ਉਹ ਆਪ ਹੁੰਦੇ ਸਨ। ਭਾਈ ਲਹਿਣਾ ਜੀ ਨੇ ਵੀ ਦੇਵੀ ਭਗਤੀ ਦੇ ਸੰਸਕਾਰ ਹੀ ਗ੍ਰਹਿਣ ਕਰਨੇ ਸਨ ਅਤੇ ਕੀਤੇ। ਸੰਨ 1526 ਵਿਚ ਭਾਈ ਫੇਰੂ ਮਲ ਜੀ ਚਲਾਣਾ ਕਰ ਗਏ। ਪਿਤਾ ਜੀ ਦੇ ਮਗਰੋਂ ਭਾਈ ਲਹਿਣਾ ਜੀ ਦੇਵੀ-ਭਗਤ ਜੱਥੇ ਦੇ ਜੱਥੇਦਾਰ ਬਣੇ ਅਤੇ ਕਈ ਸਾਲ ਦੇਵੀ ਦਰਸ਼ਨਾਂ ਲਈ ਸਾਥੀਆਂ ਸਣੇ ਜਾਂਦੇ ਰਹੇ। ਇਸ ਤਰ੍ਹਾਂ ਸਮਾਂ ਲੰਘਦਾ ਗਿਆ। ਆਪ ਦੇ ਘਰ ਦੋ ਲੜਕੇ ਦਾਤੂ ਜੀ ਤੇ ਦਾਸੂ ਜੀ ਹੋਏ ਅਤੇ ਦੋ ਲੜਕੀਆਂ ਵੀ ਹੋਈਆਂ।

ਭਾਈ ਲਹਿਣਾ ਜੀ ਸੱਚੇ ਜਿਗਿਆਸੂ ਸਨ। ਆਪ ਦੇ ਹਿਰਦੇ ਵਿਚ ਪਰਮਾਰਥ ਦੀ ਲਗਨ ਸੀ। ਆਪ ਦੇਵੀ-ਭਗਤੀ ਦੇ ਰੰਗ ਵਿਚ ਰਤੇ ਸਨ। ਨਿਸਚੇ ਹੀ ਆਪ ਦੇਵੀ ਦੀਆਂ ਭੇਟਾਂ ਗਾਉਂਦੇ ਹੋਣੇ ਹਨ। ਹੋਰ ਭਜਨ ਆਦਿ ਸੁਣਦੇ-ਪੜ੍ਹਦੇ ਹੋਣੇ ਹਨ। ਆਪ ਦੀ ਰਚਨਾ ਵਿਚੋਂ ਪਤਾ ਲਗਦਾ ਹੈ ਕਿ ਆਪ ਵੇਦਾਂ, ਪੁਰਾਣਾਂ ਆਦਿ ਦੇ ਸੰਕੇਤ, ਪ੍ਰਤੀਕ, ਕਥਾਵਾਂ ਜਾਣਦੇ ਸਨ। ਆਪ ਧਾਰਮਿਕ ਸਾਹਿਤ ਦੇ ਜਾਣੂ ਤੇ ਰਸੀਏ ਤਾਂ ਅਵੱਸ਼ ਹੀ ਸਨ। ਇਸ ਲਈ ਉੱਤਮ ਬਾਣੀ ਦੀ ਪਰਖ ਤੋਂ ਜਾਣੂ ਸਨ।

ਆਪ ਉਤੇ ਕ੍ਰਿਪਾ ਹੋਈ ਅਤੇ ਲਿਲਾਰ ਦੇ ਭਾਗ ਉੱਦੇ ਹੋਏ। ਆਪ ਸੰਨ 1531-32 ਈ. ਵਿਚ ਇਕ ਸਵੇਰ (ਅੰਮ੍ਰਿਤ ਵੇਲੇ) ਪਿੰਡ ਸੰਘਰ ਦੇ ਟੋਭੇ ਤੇ ਇਸ਼ਨਾਨ ਲਈ ਗਏ ਤੇ ਆਪ ਨੂੰ ਉਥੇ ਗੁਰੂ ਨਾਨਕ ਦੇ ਇਕ ਸਿੱਖ ਭਾਈ ਜੋਧ ਜੀ ਦੇ ਦਰਸ਼ਨ ਹੋਏ। ਉਹ ਸਿੱਖ ਗੁਰੂ ਨਾਨਕ ਦੇਵ ਜੀ ਦੀ ਬਾਣੀ, 'ਆਸਾ-ਦੀ-ਵਾਰ', ਦਾ ਪਾਠ ਕਰ ਰਿਹਾ ਸੀ। ਜਦੋਂ ਭਾਈ ਲਹਿਣਾ ਜੀ ਨੇ ਇਹ ਬਾਣੀ ਸੁਣੀ ਤਾਂ ਆਪ ਦੇ ਕਪਾਟ ਖੁਲ੍ਹ ਗਏ। ਆਪ ਦੇ ਹਿਰਦੇ ਵਿਚ ਗੁਰੂ ਨਾਨਕ ਦੇ ਦਰਸ਼ਨਾਂ ਦੀ ਤੜਪ ਮੱਚ ਉਠੀ। ਆਪ ਬਿਰਹਾ ਵਿਚ ਬਿਹਬਲ ਹੋ ਗਏ। ਸੋ ਆਪ ਸੰਨ 1532 ਵਿਚ ਗੁਰੂ ਨਾਨਕ ਸਾਹਿਬ ਨੂੰ ਉਨ੍ਹਾਂ ਦੇ ਵਸਾਏ ਪਿੰਡ ਕਰਤਾਰਪੁਰ (ਡੇਰਾ ਬਾਬਾ ਨਾਨਕ ਤੋਂ ਰਾਵੀ ਦੇ ਪਰਲੇ ਕੰਢੇ ਜੋ ਹੁਣ ਪਾਕਿਸਤਾਨ ਵਿਚ ਹੈ) ਵਿਚ ਮਿਲੇ।

ਇਸ ਸਾਲ ਵੀ ਭਾਈ ਲਹਿਣਾ ਜੀ, ਸਣੇ ਹੋਰ ਸਾਥੀਆਂ ਦੇ, ਦੇਵੀ-ਦਰਸ਼ਨਾਂ ਨੂੰ ਤੁਰੇ। ਜਦੋਂ ਉਹ ਕਰਤਾਰਪੁਰ ਦੇ ਪਾਸੋਂ ਲੰਘੇ ਤਾਂ ਭਾਈ ਜੀ ਨੇ ਹੋਰ ਸਾਥੀਆਂ ਨੂੰ ਕਿਸੇ ਥਾਂ ਰੋਕ ਦਿੱਤਾ ਤੇ ਘੋੜੇ ਤੇ ਆਪ ਸਵਾਰ ਪਿੰਡ ਵਿਚ ਗੁਰੂ ਨਾਨਕ ਦੇਵ ਜੀ ਦੇ ਦਰਸ਼ਨਾਂ ਲਈ ਇਕੱਲੇ ਹੀ ਗਏ। ਅਗੋਂ ਆਪ ਨੂੰ ਦਿਬ-ਦ੍ਰਿਸ਼ਟਿ ਸੰਪੰਨ ਮਹਾਨ ਆਤਮਾ ਵਾਲੇ ਬਜ਼ੁਰਗ ਮਿਲੇ। ਲਹਿਣਾ ਜੀ ਨੇ ਉਨ੍ਹਾਂ ਤੋਂ ਗੁਰੂ ਨਾਨਕ ਦੇਵ ਜੀ ਦੇ ਦਰਬਾਰ ਦਾ ਰਾਹ ਪੁੱਛਿਆ। ਉਨ੍ਹਾਂ ਨੇ ਆਪ ਨੂੰ ਪਿਛੇ, ਪਿਛੇ ਤੁਰੇ ਆਉਣ ਦਾ ਸੰਕੇਤ ਕੀਤਾ। ਉਹ ਦੋਵੇਂ ਇਕ ਅਸਥਾਨ ਤੇ ਪੁੱਜੇ ਤਾਂ ਬਜ਼ੁਰਗ ਜੀ ਨੇ ਆਪ ਨੂੰ ਘੋੜਾ ਇਕ ਪਾਸੇ ਬੰਨ੍ਹਣ ਦਾ ਸੰਕੇਤ ਕੀਤਾ ਤੇ ਟਿਕਾਣਾ ਦਿਤਾ। ਜਦੋਂ ਭਾਈ ਲਹਿਣਾ ਜੀ ਦਰਬਾਰ ਵਿਚ ਹਾਜ਼ਰ ਹੋਏ ਤਾਂ ਉਨ੍ਹਾਂ ਨੂੰ ਪਤਾ ਲਗਾ ਕਿ ਉਨ੍ਹਾਂ ਨੂੰ ਰਸਤਾ ਦੱਸਣ ਵਾਲੇ ਬਜ਼ੁਰਗ ਤਾਂ ਆਪ ਗੁਰੂ ਨਾਨਕ ਦੇਵ ਜੀ ਹੀ ਸਨ। ਭਾਈ ਲਹਿਣਾ ਜੀ ਨੇ ਡੰਡਉਤ ਕੀਤੀ ਤੇ ਖੜੇ ਹੋ ਕੇ, ਆਪਣੇ ਵਲੋਂ ਹੋਈ ਅਵੱਗਿਆ ਦੀ ਖਿਮਾ ਚਾਹੀ ਕਿ ਮੈਂ ਘੋੜੇ ਤੇ ਸਵਾਰ ਸਾਂ ਅਤੇ ਆਪ ਪੈਰੀਂ ਤੁਰ ਰਹੇ ਸੌਂ।

ਗੁਰੂ ਨਾਨਕ ਦੇਵ ਜੀ ਨੇ ਰਮਜ਼-ਭਰਪੂਰ ਮੁਸਕਾਣ ਨਾਲ ਕਿਹਾ ਕਿ ਇਹ ਕੋਈ ਨਵੀਂ ਗਲ ਨਹੀਂ ਹੋਈ। ਲਹਣੇ ਵਾਲੇ ਸਦਾ ਘੋੜਿਆ ਤੇ ਹੁੰਦੇ ਹਨ ਅਤੇ ਦੇਣਦਾਰ ਪੈਦਲ ਹੀ ਤੁਰਦੇ ਹਨ। ਭਾਈ ਲਹਿਣਾ ਜੀ ਨੂੰ ਕੀ ਪਤਾ ਸੀ ਕਿ ਉਨ੍ਹਾਂ ਨੇ ਹੀ ਗੁਰੂ ਬਾਬੇ ਦਾ ਉਤਰਾਧਿਕਾਰੀ ਬਣਨਾ ਹੈ।

ਇਸ ਮਿਲਣੀ ਦਾ ਭਾਈ ਲਹਿਣਾ ਜੀ ਤੇ ਐਸਾ ਕੋਈ ਪ੍ਰਭਾਵ ਪਿਆ ਕਿ ਉਨ੍ਹਾਂ ਦੇਵੀ-ਦਰਸ਼ਨਾਂ ਨੂੰ ਜਾਣ ਦਾ ਵਿਚਾਰ ਛੱਡ ਦਿੱਤਾ। ਆਪਣੇ ਸਾਥੀਆਂ ਨੂੰ ਆਪਣਾ ਇਰਾਦਾ ਦਸ ਦਿੱਤਾ। ਸਾਥੀ ਅੱਗੇ ਤੁਰ ਗਏ, ਆਪ ਗੁਰੂ ਬਾਬੇ ਦੇ ਦਰਬਾਰ ਵਿਚ ਹੀ ਟਿਕ ਗਏ। ਕੁਝ ਸਮੇਂ ਮਗਰੋਂ ਗੁਰੂ ਨਾਨਕ ਸਾਹਿਬ ਨੇ ਆਪ ਨੂੰ ਆਪਣ ਕੰਮ-ਕਾਜ ਦੀ ਸਾਰ ਲੈਣ ਲਈ ਸੰਘਰ ਭੇਜਿਆ। ਥੋੜ੍ਹਾ ਸਮਾਂ ਆਪ ਆਪਣੇ ਘਰ ਵਿਚ ਠਹਿਰੇ। ਪਰ ਆਪ ਦਾ ਹਿਰਦਾ ਗੁਰੂ-ਮਿਲਾਪ ਲਈ ਬਿਹਬਲ ਹੋ ਗਿਆ। ਆਪ ਫਿਰ ਕਰਤਾਰਪੁਰ ਵਲ ਤੁਰ ਪਏ ਅਤੇ ਸਿਧੇ ਗੁਰੂ-ਅਸਥਾਨ ਤੇ ਪੁੱਜੇ। ਗੁਰੂ ਜੀ ਖੇਤਾਂ ਨੂੰ ਤੁਰ ਗਏ ਹੋਏ ਸਨ। ਮਾਤਾ ਸੁਲਖਣੀ ਜੀ ਨੂੰ ਨਮਸਕਾਰ ਕਰਕੇ ਆਪ ਖੇਤਾਂ ਵਲ ਤੁਰ ਪਏ। ਗੁਰੂ ਬਾਬੇ ਨੇ ਖੇਤਾਂ ਵਿਚੋਂ ਨਦੀਨ ਤੇ ਘਾਹ ਕੱਢ ਕੇ ਪੰਡ ਬੰਨ੍ਹੀ ਹੋਈ ਸੀ। ਉਹੋ ਚਿਕੜ ਨਾਲ ਚੋਂਦੀ ਚੋਂਦੀ ਪੰਡ ਭਾਈ ਲਹਿਣਾ ਜੀ ਨੂੰ ਚੁਕਾ ਦਿੱਤੀ। ਆਪ ਦੇ ਰੇਸ਼ਮੀ ਬਸਤ੍ਰ ਚਿਕੜ ਨਾਲ ਲਿਬੜ ਗਏ। ਮਾਤਾ ਸੁਲਖਣੀ ਜੀ ਨੇ ਗੁਰੂ ਜੀ ਨੂੰ ਨਹੋਰਾ ਦਿੱਤਾ ਕਿ ਤੁਸਾਂ ਭਾਈ ਲਹਿਣਾ ਦੇ ਬਸਤ੍ਰਾਂ ਦਾ ਵੀ ਖਿਆਲ ਨਹੀਂ ਕੀਤਾ। ਤਾਂ ਗੁਰੂ ਜੀ ਨੇ ਕਿਹਾ ਕਿ ਭਾਈ ਲਹਿਣੇ ਦੇ ਬਸਤ੍ਰਾਂ ਤੇ ਕੇਸਰ ਹੈ, ਚਿਕੜ ਨਹੀਂ ਹੈ। ਗੁਰੂ ਨਾਨਕ ਦੇਵ ਜੀ ਨੇ ਫੁਰਮਾਇਆ:

ਗੁਰਬਾਨੀ ਸੁਨ ਬੈਨ ਉਚਾਰੇ। ਨਹੀਂ ਪੰਕ ਸੰਗ ਭਰਯੋ ਭਾਰੇ।
ਦੀਨ ਦੁਨੀ ਕਾ ਛੱਤ੍ਰ ਸੁ ਦੀਓ। ਅਪਰ ਨ ਇਹ ਸਮ ਜਗ ਮਹਿ ਬੀਓ ॥੯੨॥
ਪੰਕ ਜੋਨ ਤੁਮ ਕੋ ਦ੍ਰਿਸ਼ਟਾਵਾ। ਕੇਸਰ ਕੋ ਹਮ ਨੇ ਛਿਰਕਾਵਾ।
ਅਬ ਤੁਮ ਦੇਖ, ਖਰੋ ਹਮ ਨੇਰੇ। ਦੇਖੋ ਤੋ ਕੇਸਰ ਛਿਰਕੇਰੇ ॥੯੩॥
ਗੁਰ ਕਹਿ 'ਦੇਖਿਓ' ਕਹਿ ਪ੍ਰਭੁ ਦੇਖਾ। ਤੁਮਰੀ ਗਤਿ ਤੁਮ ਲਖਹੁ ਅਲੇਖਾ।
ਭਵ ਸਾਗਰ ਦਾਰੁਨ ਕੇ ਮਾਹੀ। ਗੁਰ ਕਹਿ ਨਰ ਬਹੁ ਬੂਡਤ ਜਾਂਹੀ ॥੯੪॥
ਬਹੁ ਨਰ ਕੋ ਮਲਾਹ ਇਹ ਹੋਈ। ਪਾਰ ਕਰਹਿ ਭਵ ਸਾਗਰ ਜੋਈ।
ਭੂਲਨ ਭਈ ਸੁਲਖਣੀ ਸੁਨ ਕੇ। ਲਹਣਾ ਹਰਖਯੋ ਕਰੁਣਾ ਗੁਨ ਕੈ ॥੯੫॥

(ਭਾਈ ਸੰਤੋਖ ਸਿੰਘ, ਨਾਨਕ ਪ੍ਰਕਾਸ਼ ਉਤਰਾਰਧ, ਅਧਿਆਇ 47)

ਲਹਿਣਾ ਜੀ ਨੂੰ ਸੰਕੇਤ ਹੋ ਗਿਆ ਕਿ ਉਨ੍ਹਾਂ ਨੇ ਮੋਹ ਪੰਕਜ ਵਿਚੋਂ ਸੰਸਾਰ ਨੂੰ ਪਾਰ ਕਰਨਾ ਹੈ ਤੇ ਕੇਸਰੀ ਰੰਗ ਉਨ੍ਹਾਂ ਦੀ ਜਿੱਤ ਦੀ ਨਿਸ਼ਾਨੀ ਹੈ। ਸੰਸਾਰ ਦੇ ਮੋਹ ਚਿਕੜ ਨੂੰ ਦੂਰ ਕਰਨ ਦੇ ਭਾਰ ਨੂੰ ਲਹਿਣਾ ਜੀ ਚੁਕਣ ਦੇ ਸਮਰਥ ਹਨ-ਗੁਰੂ ਬਾਬੇ ਦੀ ਨਦੀਨ ਦੀ ਪੰਡ ਜਿਸ ਵਿਚੋਂ ਚਿਕੜ ਨੁਚੜ ਰਿਹਾ ਸੀ, ਨੇ ਇਹ ਸਿੱਧ ਕਰ ਦਿੱਤਾ। ਕੇਸਰ ਦਾ ਟਿੱਕਾ ਗੱਦੀ ਨਸ਼ੀਨੀ ਦਾ ਟਿੱਕਾ ਹੈ।

ਭਾਈ ਲਹਿਣਾ ਜੀ ਹੁਣ ਗੁਰੂ-ਚਰਨਾਂ ਵਿਚ ਹੀ ਟਿਕ ਗਏ। ਮੁੜ ਸੰਘਰ ਜਾਂ ਖਡੂਰ ਜਾਣ ਦਾ ਨਾਂ ਨਹੀਂ ਲਿਆ। ਸੰਨ 1532 ਤੋਂ 1539 ਤੀਕ ਗੁਰੂ-ਭਗਤੀ ਅਤੇ

ਸਾਧ-ਸੇਵਾ ਵਿਚ ਜੁਟੇ ਰਹੇ, ਖੇਤੀ, ਲੰਗਰ, ਪੱਖਾ ਫੇਰਨਾ, ਪਾਣੀ ਢੋਣਾ, ਆਦਿ ਕਰਦੇ ਰਹੇ। ਗੁਰੂ-ਦਰਬਾਰ ਵਿਚ ਹਾਜ਼ਰ ਹੋ ਕੇ ਗੁਰਬਾਣੀ ਤੇ ਗੁਰਬਚਨਾਂ ਦੀ ਵਿਚਾਰ ਸੁਣਦੇ ਆਏ ਜਿਗਿਆਸੂਆਂ ਨੂੰ ਮਿਲਦੇ, ਗੁਰ-ਸਿਖਿਆ ਸੁਣਦੇ, ਆਏ ਸੰਤਾਂ ਪੁਰਸ਼ਾਂ, ਸਾਧੂ ਜਨਾਂ, ਜੋਗੀਆਂ, ਸੰਨਿਆਸੀਆਂ ਨਾਲ ਗੁਰੂ ਜੀ ਦੇ ਵਾਰਤਾਲਾਪ ਸੁਣਦੇ, ਸਦਾ ਸਿਮਰਨ, ਭਗਤੀ ਵਿਚ ਲੀਨ ਰਹਿੰਦੇ। ਲਿਬੜੇ ਹੱਥਾਂ ਤੇ ਚਿਕੜ ਤੋਂ ਤਾਂ ਗੁਰੂ ਬਾਬੇ ਨੇ ਆਪ ਨੂੰ ਪਹਿਲਾਂ ਹੀ ਨਿਝਕ ਕਰ ਦਿੱਤਾ ਸੀ। ਸੇਵਾ ਵਿਚ ਹੱਥ ਲਿਬੜੇ, ਸਰੀਰ ਲਿਬੜੇ ਅਤੇ ਕਪੜੇ ਲਿਬੜੇ ਹੀ ਸੋਭਦੇ ਹਨ। ਸੇਵਾ ਤਾਂ ਸਿਦਕ ਦੀ ਹੈ, ਆਗਿਆ ਪਾਲਣ ਹੈ, ਚਾਕਰ ਨੇ ਸਲਾਮ ਤੇ ਜਵਾਬ ਦੋਵੇਂ ਨਹੀਂ ਕਰਨੇ, ਸਲਾਮ ਹੀ ਕਰਨਾ ਹੈ। ਮੈਲੇ ਕੰਮ ਜਾਂ ਹੱਛੇ ਕੰਮ ਦਾ ਵਿਚਾਰ ਨਹਾਂ ਕਰਨਾ। ਜੋ ਆਗਿਆ ਹੈ ਸੋ ਕਰਨਾ ਹੈ, ਜੋ ਭਾਣਾ ਹੈ ਸੋ ਮੰਨਣਾ ਹੈ! ਸਿਮਰਨ ਨੇ ਭਾਈ ਲਹਿਣਾ ਜੀ ਨੂੰ ਐਸੀ ਰਹਿਣੀ ਤੇ ਕਰਣੀ ਵਿਚ ਪ੍ਰਪੱਕ ਕਰ ਦਿੱਤਾ।

ਸਿਮਰਨ ਦੀ ਕ੍ਰਿਪਾ ਤੇ ਗੁਰੂ-ਭਗਤੀ ਦੀ ਬਰਕਤ ਨਾਲ ਭਾਈ ਲਹਿਣਾ ਜੀ ਨੇ ਗੁਰੂ ਨਾਨਕ ਨੂੰ ਪਛਾਣ ਲਿਆ, ਬੁੱਝ ਲਿਆ। ਤਾਂ ਹੀ ਸਮੇਂ ਸਮੇਂ ਉਹ ਉੱਤਰ ਦੇ ਸਕੇ ਕਿ 'ਹੇ ਮੇਰੇ ਗੋਬਿੰਦ ਰੂਪ ਗੁਰੂ, ਤੇਰੀ ਮੁਠ ਵਿਚ ਸਾਰਾ ਬ੍ਰਹਮੰਡ ਹੈ, ਰਿਧੀਆਂ ਸਿਧੀਆਂ ਹਨ, ਸਾਰੀਆਂ ਬਰਕਤਾਂ ਹਨ : 'ਹੇ ਮੇਰੇ ਗੋਬਿੰਦ ਰੂਪ ਗੁਰੂ, ਜਿਤਨੀ ਰਾਤ ਤੂੰ ਬਿਤਾਈ ਹੈ, ਬੀਤੀ ਹੈ, ਜਿਤਨੀ ਰਖੀ ਹੈ ਰਹਿੰਦੀ ਹੈ—ਇਹ ਨਾ ਅੱਧੀ ਹੈ, ਨਾ ਸਾਰੀ ਬੀਤੀ ਹੈ, ਤੇਰੇ ਭਾਣੇ ਵਿਚ ਸਮਾਂ ਚਲ ਰਿਹਾ ਹੈ।' ਜਿਉਂ ਜਿਉਂ ਉਹ ਗੁਰੂ-ਸੇਵਾ ਵਿਚ ਪ੍ਰਪੱਕ ਹੁੰਦੇ ਗਏ, ਉਹ ਹੁਕਮ ਸੁਣਦਿਆਂ ਹੀ ਮੀਂਹ ਵਸਦੇ ਵਿਚ ਦੀਵਾਰ ਬਨਾਣ ਲਗ ਪਏ; ਮੋਈ ਚੂਹੀ ਬਾਹਰ ਸੁੱਟ ਆਏ, ਸਰਦੀਆਂ ਦੀ ਅੱਧੀ ਰਾਤ ਨੂੰ ਗੁਰੂ ਬਾਬੇ ਦੀ ਚਾਦਰ ਧੋਣ ਨਦੀ ਤੇ ਟੁਰ ਗਏ ਤੇ ਸੁਕਾ ਕੇ ਵੀ ਲੈ ਆਏ। ਅੱਧੀ ਰਾਤ ਨੂੰ ਚਿੱਟਾ ਦੁਧ ਸੂਰਜ ਚਾਦਰ ਸੁਕਾਉਣ ਲਈ ਚੜ੍ਹ ਆਇਆ :

ਜਬ ਲਹਿਣੇ ਪ੍ਰਤਿ ਸਤਿਗੁਰੁ ਭਾਖਾ। ਹਮ ਚਾਦਰ ਪੁਰਖਾ ਧੋ ਲਾਖਾ।
ਤਬਹਿ ਉਠਯੋ ਲਹਿਣਾ ਬਡਭਾਗਾ। ਸਰਿ ਮਹਿ ਜਾ ਪਦ ਧੋਵਨ ਲਾਗਾ।
ਬਾਸਰ ਅਰਧ ਭਾ ਲਖਯਨ ਪਰਤੂ। ਲਖਿ ਲਹਿਣੇ ਮਨ ਅਚਰਜ ਸਮਤੂ।
ਧੋਇ ਸੁਕਾਇ ਚਲੈ ਲੈ ਆਵਾ। ਧਰ ਸਤਿਗੁਰ ਢਿਗ ਭਾਲ ਨਿਵਾਵਾ।
(ਨਾਨਕ ਪ੍ਰਕਾਸ਼, ਉਤਰਾਰਧ, ਅਧਿਆਇ ੫੨)

ਜਦੋਂ ਲਹਿਣਾ ਜੀ ਨੇ ਚਾਦਰ ਧੋ ਲਈ ਤੇ ਸੂਰਜ ਚਮਕ ਪਿਆ, ਅੱਧੀ ਰਾਤ ਵੇਲੇ ਮੈਲ ਨਿਕਲ ਗਈ, ਗਿਆਨ-ਸੂਰਜ ਉਦੈ ਹੋ ਗਿਆ। ਘੁੱਪ ਹਨੇਰਾ ਅਗਿਆਨ ਦੀ ਅੱਧੀ ਰਾਤ ਦਾ ਦੂਰ ਹੋ ਗਿਆ। ਗੁਰੂ ਨਾਨਕ ਆਪ ਵੀ ਤੇ ਸੂਰਜ ਸੀ! 'ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧ ਜਗ ਚਾਨਣ ਹੋਆ।'

ਭਾਈ ਲਹਿਣਾ ਜੀ ਨੇ ਚੁਲ੍ਹੇ ਵਿਚੋਂ ਬਰਤਨ ਕੱਢਿਆ। ਗੁਰੂ ਨਾਨਕ ਦੀਆਂ ਰਮਜ਼ਾਂ ਸਨ, ਲਹਿਣਾ ਜੀ ਨੂੰ ਸੰਸਾਰ ਦਾ ਚਿਕੜ ਹੂੰਝਣ ਲਈ ਤਿਆਰ ਕੀਤਾ ਜਾ ਰਿਹਾ ਸੀ। ਗੁਰੂ ਬਾਬੇ ਨੇ ਜਾਣਕੇ ਕਟੋਰਾ ਚੁਲ੍ਹੇ ਵਿਚ ਸੁੱਟ ਦਿੱਤਾ ਸੀ। ਦੋਹਾਂ ਪੁੱਤਰਾਂ ਸ੍ਰੀ ਚੰਦ, ਲਖਮੀ

ਦਾਸ ਨੂੰ ਕਟੋਰਾ ਕੱਢਣ ਦੀ ਆਗਿਆ ਕੀਤੀ। ਉਹ ਗੁਰੂ-ਪੁੱਤਰ ਇਹ ਨੀਚਾਂ ਦਾ ਕਰਮ ਨਾ ਕਰ ਸਕੇ। ਉਨ੍ਹਾਂ ਨੂੰ ਕੀ ਪਤਾ ਸੀ ਕਿ ਇਹੋ ਸ੍ਰੇਸ਼ਟ ਕਰਮ ਹੈ ਕਿਉਂਕਿ 'ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚ। ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ'; ਲਹਣਾ ਜੀ ਨੇ ਬਰਤਨ ਕੱਢਿਆ ਤੇ ਭਾਈ ਸੰਤੋਖ ਸਿੰਘ ਜੀ ਨੇ ਇਸ ਘਟਨਾ ਨੂੰ ਚਿਤਰਿਆ :

ਤਬ ਲਹਿਣੇ ਦਿਸ ਕ੍ਰਿਪਾ ਨਿਧਾਨਾ। ਅਵਿਲੋਕਯੋ ਅਸ ਬਚਨ ਬਖਾਨਾ।
ਮਹਾਂ ਭਾਗ ਕਰਦਮ ਕੈ ਮਾਹੀ। ਜਾਇ ਨਿਕਾਸ ਸੂਛ ਕਰ ਤਾਹੀ।
ਗਰ ਬਹੁ ਮੋਲੋ ਚੀਰ ਸੁਹਾਈ। ਸੁਣਿ ਆਇਸੁ ਨਹਿ ਦੇਰ ਲਗਾਈ।
ਕੂਦ ਪਰਯੋ ਕਰਦਮ ਕੈ ਮਾਹੀ। ਆਇਸੁ ਅਨੁਸਾਰੀ ਪ੍ਰਾਨ ਜਾਹੀ।
ਬਾਸਨ ਕੋ ਨਿਕਾਸ ਲੇ ਆਵਾ। ਮਾਞ ਪਖਾਰਯੋ ਭਲਾ ਬਨਾਵਾ।
(ਨਾ: ਪ੍ਰ: ੳ: ਅਧਿਆਇ : 2)

ਇਹ ਕੇਵਲ ਬਾਸਨ (ਬਰਤਨ) ਦਾ ਮਾਂਞਣਾ ਨਹੀਂ ਸੀ, ਇਹ ਤੇ ਦਿਲ ਮਾਂਞੇ ਜਾ ਰਹੇ ਸਨ। ਲਹਿਣਾ ਜੀ ਨੇ ਲੋਕ ਦਿਲਾਂ ਨੂੰ ਹੀ ਤੇ ਮਾਂਞਣਾ ਸੀ ਤੇ ਭਲਾ ਬਣਾਉਣਾ ਸੀ।

ਗੁਰੂ ਬਾਬੇ ਨੇ ਲਹਿਣਾ ਜੀ ਨੂੰ ਹੋਰ ਸਮਰਥ, ਸ਼ਕਤੀਵਾਨ ਬਣਾਉਣਾ ਸੀ। ਗੁਰੂ ਬਾਬੇ ਨੇ ਧਾਣਕ ਰੂਪ ਧਾਰਿਆ :

ਪਰਖਨ ਹਿਤ ਸਿੱਖੀ ਤਬੈ ਸਾਂਗ ਅਰੰਭਯੋ ਭੂਰ।
ਹੁਤੀ ਜੁ ਦੂਰ ਉਜਾੜ ਬਿਸਾਲਾ। ਪਹੁੰਚ ਲੇ ਸਿਖ ਸੰਗ ਕ੍ਰਿਪਾਲਾ।
ਤਹਾ ਸਿੜ੍ਹੀ ਪਰ ਸ਼ਵ ਇਕ ਦੇਖਾ। ਉਪਰ ਅੰਬਰ ਸੇਤ ਬਿਸੇਖਾ।

ਮੁਰਦਾ ਪਿਆ ਸੀ ਅਤੇ ਉਪਰੋਂ ਸੋਹਣੇ ਚਿੱਟੇ ਕਪੜ ਨਾਲ ਢਕਿਆ ਹੋਇਆ ਸੀ। ਤੇ ਬਚਨ ਹੋਇਆ :

ਜੇ ਤੁਮ ਹਮਰੇ ਸਿਖ ਕਹਾਵਉ। ਮਾਨਉ ਬਚਨ ਨ ਸਦਨ ਸਿਧਾਵਹੁ।
ਪਰਯੋ ਸਿੜ੍ਹੀ ਪਰ ਸ਼ਵ ਇਹ ਖਾਵਉ। ਜ ਨਹਿ ਖਾਵਉ ਤਉ ਪਛਤਾਵਉ॥

ਤੇ ਭਾਈ ਲਹਿਣਾ ਜੀ ਨੇ ਕਿਹਾ :

ਜਿਤ ਦਿਸ ਹੁਕਮ ਕਰੋ ਤਿਹ ਖਾਵੋਂ। ਇਸ ਰਜਾਇ ਹਿਤ ਬਿਲਮ ਲਗਾਵਉ॥

ਪਰ ਹੋਇਆ ਕੀ ?

ਸੇਤ ਸੁ ਬਸਤ੍ਰ ਉਤਾਰਾ ਜਬ ਹੀ
ਦੇਖਯੋ ਸਰਬ ਤ੍ਰਿਹਾਵਲ ਤਬ ਹੀ

ਇਹ ਤ੍ਰਿਭਾਵਲ ਭਾਵ ਕੜਾਹ ਸੀ। ਗੁਰੂ-ਦ੍ਰਿਸ਼ਟੀ ਨੇ ਲਹਿਣਾ ਜੀ ਨੂੰ ਇਤਨਾ ਸਮੱਰਥ ਬਣਾ ਦਿੱਤਾ ਕਿ ਉਹ ਸਸਾਰ ਨੂੰ ਪੁਸ਼ਟ ਜੀਵਨ ਦੇ ਸਕੇ। ਉਹ ਮੁਰਦਾ ਕੌਮ ਨੂੰ ਜਗਾ ਸਕੇ। ਗਿਰਾਵਟ ਵਾਲੀ ਕੌਮ ਮੁਰਦਾ ਹੈ। ਭਾਰਤੀ ਕੌਮ ਦਾ ਮੁਰਦਾ ਹੀ ਤੇ ਸਿੜ੍ਹੀ ਤੇ ਪਿਆ ਸੀ। ਕੌਮ ਦੇ ਮੁਰਦਾਪਨ ਦੇ ਚਿੰਨ੍ਹ ਤੇ ਗੁਰੂ ਬਾਬੇ ਨੇ ਸਾਰੀ ਬਾਣੀ ਵਿਚ ਦਸੇ ਸਨ :

(1) ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ ॥
(2) ਜੇ ਜੀਵੈ ਪਤਿ ਲਥੀ ਜਾਇ । ਸਭੁ ਹਰਾਮੁ ਜੇਤਾ ਕਿਛੁ ਖਾਇ ॥
(3) ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ ॥
(4) ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ ॥
(5) ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ ॥

ਜਿੱਥੇ ਲੋਕਾਂ ਨੂੰ ਆਪਣੇ ਹੱਕਾਂ ਦੀ ਸੋਝੀ ਨਹੀਂ ਹੈ, ਗੁਲਾਮੀ ਵਿਚ ਮਰ ਰਹੇ ਹਨ, ਜਿੱਥੇ ਨਿਤ ਬੇਪਤੀ ਹੁੰਦੀ ਹੈ, ਜਿੱਥੇ ਆਪਣਾ ਸਭਿਆਚਾਰ ਗੁੰਮ ਹੋ ਚੁੱਕਾ ਹੈ, ਜਿੱਥੇ ਅਨਿਆਂ ਬਰਦਾਸ਼ਤ ਕੀਤਾ ਜਾਂਦਾ ਹੈ—ਉਹ ਕੌਮ ਮੁਰਦਾ ਹੈ। ਇਸ ਮੁਰਦਾ ਕੌਮ ਨੂੰ ਲਹਿਣਾ ਜੀ ਨੇ ਸਮਰੱਥ ਬਨਾਉਣਾ ਸੀ।

ਭਾਈ ਲਹਿਣਾ ਜੀ ਦੀ ਰਹਣੀ, ਭਗਤੀ, ਗੁਰਮੁਖਤਾ (ਗੁਰੂ ਆਗਿਆ ਪਾਲਣ ਵਿਚ ਤਤਪਰਤਾ) ਨੂੰ ਦੇਖ ਕੇ ਗੁਰੂ ਨਾਨਕ ਜੀ ਨੂੰ ਵਿਸ਼ਵਾਸ ਹੋ ਗਿਆ ਕਿ ਉਹ 'ਅੰਗਦ' ਹੋ ਗਿਆ ਹੈ, ਉਹ 'ਅੰਗਿਆ' ਗਿਆ ਹੈ, ਉਸ ਨੂੰ ਪਰਵਾਨਗੀ ਦਾ ਨਿਸ਼ਾਨ ਜਾਂ ਅੰਗ ਲਗ ਗਿਆ ਹੈ। ਆਪ ਨੇ ਭਾਈ ਲਹਿਣਾ ਜੀ ਦਾ ਨਾਂ 'ਅੰਗਦ' ਕਰ ਦਿੱਤਾ ਅਤੇ ਉਨ੍ਹਾਂ ਨੂੰ ਆਪਣੀ ਗੱਦੀ ਤੇ ਬਿਠਾ ਕੇ ਉਨ੍ਹਾਂ ਅੱਗੇ ਨਮਸਕਾਰ ਕੀਤੀ, ਮੱਥਾ ਟੇਕਿਆ ਤੇ ਉਨ੍ਹਾਂ ਨੂੰ 'ਗੁਰੂ ਅੰਗਦ' ਬਣਾ ਦਿੱਤਾ। ਉਹ ਗੁਰੂ ਅੰਗਦ ਜਿਸ ਨੇ ਆਪ ਦੇ ਸੁਝਾਏ ਧਰਮ ਦੀ ਰੂਪ ਰੇਖਾ ਨੂੰ ਹੋਰ ਨਿਖਾਰਨਾ ਸੀ ਤੇ ਆਪ ਦੇ ਪਾਏ ਪੂਰਨਿਆਂ ਤੇ ਮਨੁੱਖਤਾ ਨੂੰ ਅਗੇਰੇ ਲੈ ਜਾਣਾ ਸੀ। ਗੁਰੂ ਨਾਨਕ ਸਾਹਿਬ ਜੋਤੀ ਜੋਤਿ ਸਮਾ ਗਏ ਅਤੇ ਸੰਨ 1539 ਵਿਚ ਭਾਈ ਲਹਿਣਾ ਜੀ ਗੁਰੂ ਬਣ ਗਏ। ਭਾਈ ਲਹਿਣਾ ਜੀ ਨੂੰ ਗੁਰੂ ਬਾਬੇ ਨੇ ਪੋਥੀ ਦੀ ਸੌਂਪਣਾ ਕੀਤੀ, ਜਿਸ ਵਿਚ ਉਨ੍ਹਾਂ ਦੀ ਬਹੁਤ ਸਾਰੀ ਬਾਣੀ ਦਰਜ ਸੀ ਅਤੇ ਉਹ ਭਗਤ ਬਾਣੀ ਵੀ ਜੋ ਗੁਰੂ ਬਾਬਾ ਇਕੱਤਰ ਕਰ ਸਕਿਆ ਸੀ।

ਇਸ ਤਰ੍ਹਾਂ ਭਾਈ ਲਹਿਣਾ ਜੀ ਦੇ ਜੀਵਨ ਦੇ ਤਿੰਨ ਪਰਤੱਖ ਹਿੱਸੇ ਬਣਦੇ ਹਨ। ਪਹਿਲਾ ਹਿੱਸਾ ਉਹ ਹੈ ਜੋ ਆਪ ਨੇ ਦੇਵੀ-ਪੂਜਾ ਵਿਚ ਗੁਜ਼ਾਰਿਆ, ਇਹ ਸੰਨ 1504 ਤੋਂ 1532 ਤੀਕ ਦਾ ਹੈ। ਦੂਜਾ ਹਿੱਸਾ ਉਹ ਹੈ ਜੋ ਆਪ ਨੇ ਗੁਰੂ ਭਗਤੀ ਵਿਚ ਗੁਜ਼ਾਰਿਆ, ਇਹ ਸੰਨ 1532 ਤੋਂ 1539 ਤੀਕ ਦਾ ਹੈ ਤੇ ਤੀਜਾ ਹਿੱਸਾ ਉਹ ਹੈ ਜਿਸ ਵਿਚ ਆਪ ਨੇ ਗੁਰੂ ਹੋ ਕੇ ਦਰਸ਼ਨ ਦਿੱਤੇ। ਇਹ ਸੰਨ 1539 ਤੋਂ 1552 ਤੀਕ ਦਾ ਹੈ।

ਗੁਰੂ ਅੰਗਦ ਸਾਹਿਬ ਨੇ ਗੁਰੂ-ਨਾਨਕ ਗੱਦੀ ਦਾ ਅਸਥਾਨ ਕਰਤਾਰਪੁਰ ਤੋਂ ਬਦਲ ਕੇ ਖਡੂਰ ਲੈ ਆਂਦਾ। ਗੁਰ ਪੁੱਤਰਾਂ ਨੂੰ ਗੱਦੀ ਨਾ ਮਿਲਣ ਕਰਕੇ ਕੁੱਝ ਖਿਚਾਉ ਵੀ ਬਣ ਜਾਣਾ ਜ਼ਰੂਰੀ ਸੀ।

ਕਈ ਥਾਂਈ ਲਿਖਿਆ ਹੈ ਕਿ ਆਪ ਦੇ ਪੈਰ ਦੇ ਅੰਗੂਠੇ ਤੇ ਕੁਸ਼ਟ ਰੋਗ ਦਾ ਫੋੜਾ ਹੋ ਗਿਆ ਜਿਸ ਨੂੰ ਅਮਰਦਾਸ ਜੀ ਮੂੰਹ ਵਿਚ ਪਾ ਕੇ ਚੂਸਦੇ ਸਨ ਤੇ ਆਪਨੂੰ ਆਰਾਮ ਰਹਿੰਦਾ ਸੀ। ਇਸ ਫੋੜੇ ਬਾਰੇ ਸਾਖੀ ਇਹ ਹੈ ਕਿ ਜਦੋਂ ਗੁਰੂ ਨਾਨਕ ਦੇਵ ਨੇ ਗੁਰਿਆਈ ਦੇ ਕੇ ਮੱਥਾ ਟੇਕਿਆ ਤਾਂ ਗੁਰੂ ਅੰਗਦ ਦੇ ਮੂੰਹੋਂ ਜਿਹੜੇ ਸ਼ਬਦ ਨਿਕਲੇ, ਉਹ ਫੋੜੇ ਦਾ ਕਾਰਨ ਬਣੇ। ਕੇਂਦਰ ਬਦਲਣ ਦਾ ਲਾਭ ਵੀ ਅਵੱਸ਼ ਸੀ। ਲਾਭ ਇਹ ਸੀ ਕਿ ਗੁਰ-ਸੰਦੇਸ਼ ਦਾ

ਪ੍ਰਚਾਰ ਨਵੇਂ ਥਾਂ-ਇਲਾਕੇ ਵਿਚ ਹੋਣ ਲਗ ਪਿਆ ।

ਗੁਰੂ ਬਣਨ ਉਪਰੰਤ ਕੁਝ ਸਮਾਂ ਤੇ ਗੁਰੂ ਅੰਗਦ ਸਾਹਿਬ ਆਪਣੇ ਗੁਰੂ ਜੀ ਦੇ ਵਿਛੋੜੇ ਵਿਚ ਬਿਹਬਲ ਰਹੇ । ਆਪ ਖਡੂਰ ਜਾ ਕੇ ਇਕ ਮਾਈ ਜੀ ਦੇ ਕੋਠੇ ਵਿਚ ਗੁਪਤ ਬੈਠ ਗਏ । ਸਿੱਖਾਂ ਨੂੰ ਪਤਾ ਨਾ ਲਗੇ ਕਿ ਗੁਰੂ ਜੀ ਕਿਥੇ ਹਨ । ਭਾਈ ਬੁੱਢਾ ਜੀ ਦੀ ਅਗਵਾਈ ਵਿਚ ਸੰਗਤਾਂ ਨੇ ਆਪ ਨੂੰ ਭਾਲਣਾ ਸ਼ੁਰੂ ਕੀਤਾ ਅਤੇ ਆਪ ਨੂੰ ਉਸ ਕੋਠੇ ਵਿਚੋਂ ਪ੍ਰਗਟ ਕੀਤਾ । ਪਰ ਫਿਰ ਆਪ ਨੇ ਕੰਮ ਸੰਭਾਲ ਲਿਆ । ਦੋ ਵਾਰੀ ਤੇ ਗੁਰੂ ਨਾਨਕ ਸਾਹਿਬ ਆਪ ਨੂੰ ਮਿਲਣ ਖਡੂਰ ਆਏ । ਦੀਵਾਨ ਲਗੇ, ਆਪ ਨੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਪ੍ਰਚਾਰ ਅਰੰਭ ਦਿੱਤਾ । ਸੰਗਤਾਂ ਲਈ ਲੰਗਰ ਲਗਾਇਆ । ਆਪਣੇ ਲਈ ਰੋਜ਼ੀ ਮਿਹਨਤ ਕਰਕੇ ਕਮਾਉਂਦੇ ਸਨ । ਖਡੂਰ ਵਿਖੇ ਮੁੰਝ ਦਾ ਵਾਣ ਤਿਆਰ ਹੁੰਦਾ ਸੀ । ਗੁਰੂ ਜੀ ਵੀ ਆਪਣੀ ਉਪਜੀਵਕਾ ਲਈ ਇਹੋ ਧੰਦਾ ਕਰਦੇ ਸਨ, ਪਰ ਆਈਆਂ ਸੰਗਤਾਂ ਦ ਪ੍ਰਸਾਦ ਲਈ ਲੰਗਰ ਸੀ । ਸੱਤੇ ਬਲਵੰਡ ਦੀ ਵਾਰ ਵਿਚ ਜ਼ਿਕਰ ਹੈ ਕਿ ਗੁਰੂ ਅੰਗਦ ਜੀ ਦੇ ਲੰਗਰ ਵਿਚ ਘਿਉ ਵਾਲੀ ਖੀਰ ਵੀ ਮਿਲਦੀ ਸੀ ਅਤੇ ਮਾਤਾ ਖੀਵੀ ਜੋ ਕਿ ਬੜੇ ਨੇਕ ਇਸਤ੍ਰੀ ਸਨ, ਆਪ ਲੰਗਰ ਦਾ ਕੰਮ ਸੰਭਾਲਦੇ ਸਨ ।

ਸੱਤੇ-ਬਲਵੰਡ ਅਤੇ ਭੱਟ ਕਲਸਹਾਰ ਨੇ ਗੁਰੂ ਅੰਗਦ ਦੇਵ ਜੀ ਦੀਆਂ ਖੂਬੀਆਂ ਤੇ ਗੁਣਾਂ ਦੀ ਬੜੀ ਉਪਮਾ ਕੀਤੀ ਹੈ ।

ਜਿਸ ਸਮਾਜ ਦਾ ਗੁਰੂ ਨਾਨਕ ਸਾਹਿਬ ਨਿਰਮਾਣ ਕਰ ਰਹੇ ਸਨ, ਉਸਨੂੰ ਹੋਰ ਸ਼ਕਤੀ-ਸ਼ਾਲੀ ਬਨਾਉਣ ਲਈ ਗੁਰੂ ਅੰਗਦ ਸਾਹਿਬ ਨੇ ਨਾਮ, ਬਾਣੀ ਦੇ ਪ੍ਰਚਾਰ ਤੋਂ ਛੁੱਟ ਹੋਰ ਕਈ ਯਤਨ ਅਰੰਭ ਕੀਤੇ ।

(1) ਆਪ ਨੇ ਗੁਰੂ ਨਾਨਕ ਦੇਵ ਜੀ ਦੀ ਪਹਿਲੀ ਜਨਮ ਸਾਖੀ ਲਿਖਵਾਉਣੀ ਅਰੰਭ ਕੀਤੀ । ਭਾਈ ਬਾਲਾ ਸੰਧੂ ਜੱਟ ਆਪ ਪਾਸ ਆਇਆ । ਉਸ ਨੇ ਗੁਰੂ ਨਾਨਕ ਦੇਵ ਜੀ ਦੇ ਜੀਵਨ ਦੇ ਸਾਰੇ ਹਾਲ ਸੁਣਾਏ । ਗੁਰੂ ਸਾਹਿਬ ਨੂੰ ਆਪ ਵੀ ਬਹੁਤ ਹਾਲਾਤ ਦੀ ਜਾਣਕਾਰੀ ਸੀ । ਭਾਈ ਪੈੜਾ ਮੋਖਾ ਲਿਖਾਰੀ ਸੀ । ਉਸ ਨੇ ਗੁਰਮੁਖੀ ਲਿਪੀ ਵਿਚ ਜਨਮ ਸਾਖੀ ਲਿਖੀ । ਇਹੋ ਪਹਿਲੀ ਜਨਮ ਸਾਖੀ ਸੀ ਜਿਸ ਨੂੰ ਮਗਰੋਂ ਬਾਲੇ ਵਾਲੀ ਜਨਮ ਸਾਖੀ ਕਿਹਾ ਜਾਣ ਲਗਾ । ਪਰ ਜੋ ਅਜ ਕਲ੍ਹ ਬਾਲੇ ਵਾਲੀ ਜਨਮ ਸਾਖੀ ਕਰਕੇ ਪ੍ਰਾਪਤ ਹੈ ਇਹ ਉਹ ਸਾਖੀ ਨਹੀਂ ਹੈ । ਸ਼ਾਇਦ ਜਿਸ ਨੂੰ ਅਜ ਕਲ੍ਹ ਪੁਰਾਤਨ ਜਨਮ ਸਾਖੀ ਕਿਹਾ ਜਾ ਰਿਹਾ ਹੈ ਉਹ ਅਸਲ ਗੁਰੂ ਅੰਗਦ ਕਾਲ ਵਾਲੀ ਜਨਮ ਸਾਖੀ ਹੈ ਜਾਂ ਉਸ ਦਾ ਕੁਝ ਬਦਲਿਆ ਰੂਪ ਹੈ । ਸੋ ਗੁਰੂ ਅੰਗਦ ਦੇਵ ਜੀ ਦੇ ਸਮੇਂ ਇਕ ਤਰ੍ਹਾਂ ਗੁਰ-ਇਤਿਹਾਸ ਅੰਕਤ ਹੋਣ ਲਗਾ ।

(2) ਗੁਰੂ ਅੰਗਦ ਸਾਹਿਬ ਨੇ ਪਿੰਡ ਖਡੂਰ ਵਿਖੇ ਬੱਚਿਆਂ ਲਈ ਸਕੂਲ ਜਾਰੀ ਕੀਤਾ ਜਿਥੇ ਉਨ੍ਹਾਂ ਗੁਰਮੁਖੀ ਅੱਖਰਾਂ ਦੀ ਵਿਦਿਆ ਦੇਣੀ ਸ਼ੁਰੂ ਕੀਤੀ । ਆਮ ਰਵਾਇਤ ਹੈ ਕਿ ਗੁਰਮੁਖੀ ਲਿਪੀ ਦੀ ਕਾਢ ਹੀ ਗੁਰੂ ਅੰਗਦ ਦੇਵ ਜੀ ਨੇ ਕੀਤੀ । ਪਰ ਇਹ ਗੱਲ ਠੀਕ ਨਹੀਂ ਹੈ । ਇਹ ਠੀਕ ਹੈ ਕਿ ਪੁਰਾਤਨ ਲਿਪੀ ਟਾਕਰੀ, ਸ਼ਾਰਦਾ ਤੋਂ ਅੱਖਰਾਂ ਨੂੰ ਵਰਤਮਾਨ ਗੁਰਮੁਖੀ ਰੂਪ ਦੇਣ ਵਿਚ ਆਪ ਨੇ ਬੜਾ ਕੰਮ ਕੀਤਾ, ਅੱਖਰਾਂ ਦੀਆਂ

ਸ਼ਕਲਾਂ ਵਿਚ ਪਰਿਵਰਤਨ ਕਰਕੇ ਉਨ੍ਹਾਂ ਨੂੰ ਮੌਜੂਦਾ ਰੂਪ ਦੇ ਨੇੜੇ ਲਿਆਂਦਾ ਆਦਿ। ਮਗਰੋਂ ਭਾਈ ਗੁਰਦਾਸ ਜੀ ਨੇ ਇਸ ਵਰਣਮਾਲਾ ਨੂੰ ਲਗਭਗ ਆਧੁਨਿਕ ਰੂਪ ਦਿੱਤਾ।

ਗੁਰੂ ਨਾਨਕ ਸਾਹਿਬ ਦੀ ਰਚੀ ਆਸਾ ਰਾਗ ਦੀ 'ਪੱਟੀ' ਤੇ ਰਾਮਕਲੀ ਰਾਗ ਦਾ 'ਓਅੰਕਾਰ' ਸਿਧ ਕਰਦੇ ਹਨ ਕਿ ਗੁਰਮੁਖੀ ਲਿਪੀ ਦਾ ਉਚਾਰਨ ਤੇ ਉਨ੍ਹਾਂ ਦੇ ਸਮੇਂ ਵੀ ਸਥਿਰ ਸੀ। ਹੋ ਸਕਦਾ ਹੈ ਕਿ ਗੁਰੂ ਅੰਗਦ ਸਾਹਿਬ ਨੇ ਗੁਰਮੁਖੀ ਲਿਪੀ ਸਿਖਾਉਣ ਲਈ ਗੁਰੂ ਨਾਨਕ ਦੇਵ ਜੀ ਦੀ ਰਚੀ ਪੱਟੀ ਨੂੰ ਆਧਾਰ ਜਾਂ ਪਾਠ-ਪੁਸਤਕ ਰਖਿਆ ਹੋਵੇ। ਪੱਟੀ ਵਿਚ ਸਿਧੀ ਦੇ ਸਾਰੇ ਸਿਧਾਂਤ ਵੀ ਅੰਕਤ ਹਨ ਅਤੇ ਅੱਖਰਾਂ ਨੂੰ ਕਾਵਿ ਦੀ ਸਹਾਇਤਾ ਨਾਲ ਯਾਦ ਕਰਨਾ ਵੀ ਸਹਿਲ ਹੈ।

ਸਸੈ ਸੋਇ ਸ੍ਰਿਸਟਿ ਜਿਨਿ ਸਾਜੀ ਸਭਨਾ ਸਾਹਿਬੁ ਏਕੁ ਭਇਆ ॥
ਸੇਵਤ ਰਹੇ ਚਿਤੁ ਜਿਨ੍ਹ ਕਾ ਲਾਗਾ ਆਇਆ ਤਿਨ੍ਹ ਕਾ ਸਫਲੁ ਭਇਆ ॥੧॥
ਮਨ ਕਾਹੇ ਭੂਲੇ ਮੂੜ ਮਨਾ ॥
ਜਬ ਲੇਖਾ ਦੇਵਹਿ ਬੀਰਾ ਤਉ ਪੜਿਆ ॥੧॥ ਰਹਾਉ ॥
ਈਵੜੀ ਆਦਿ ਪੁਰਖੁ ਹੈ ਦਾਤਾ ਆਪੇ ਸਚਾ ਸੋਈ ॥
ਏਨਾ ਅਖਰਾ ਮਹਿ ਜੋ ਗੁਰਮੁਖਿ ਬੂਝੈ ਤਿਸੁ ਸਿਰਿ ਲੇਖੁ ਨ ਹੋਈ ॥੨॥
ਊੜੈ ਉਪਮਾ ਤਾ ਕੀ ਕੀਜੈ ਜਾ ਕਾ ਅੰਤੁ ਨ ਪਾਇਆ ॥
ਸੇਵਾ ਕਰਹਿ ਸੇਈ ਫਲੁ ਪਾਵਹਿ ਜਿਨ੍ਹੀ ਸਚੁ ਕਮਾਇਆ ॥੩॥
ਙੰਙੈ ਙਿਆਨੁ ਬੂਝੈ ਜੇ ਕੋਈ ਪੜਿਆ ਪੰਡਿਤੁ ਸੋਈ ॥
ਸਰਬ ਜੀਆ ਮਹਿ ਏਕੋ ਜਾਣੈ ਤਾ ਹਉਮੈ ਕਹੈ ਨ ਕੋਈ ॥ ੪ ॥
ਕਕੈ ਕੇਸ ਪੁੰਡਰ ਜਬ ਹੂਏ ਵਿਣੁ ਸਾਬੂਣੈ ਉਜਲਿਆ ॥
ਜਮ ਰਾਜੇ ਕੇ ਹੇਰੂ ਆਏ ਮਾਇਆ ਕੈ ਸੰਗਲਿ ਬੰਧਿ ਲਇਆ ॥੫॥
ਖਖੈ ਖੁੰਦਕਾਰੁ ਸਾਹ ਆਲਮੁ ਕਰਿ ਖਰੀਦਿ ਜਿਨਿ ਖਰਚੁ ਦੀਆ ॥
ਬੰਧਨਿ ਜਾਕੈ ਸਭੁ ਜਗੁ ਬਾਧਿਆ ਅਵਰੀ ਕਾ ਨਹੀ ਹੁਕਮੁ ਪਇਆ ॥੬॥

(3) ਗੁਰੂ ਅੰਗਦ ਸਾਹਿਬ ਨੇ ਬੱਚਿਆਂ ਵਿਚ ਸਰੀਰਕ ਕਸਰਤ ਆਦਿ ਦਾ ਖਿਆਲ ਵੀ ਪਰਚਲਤ ਕੀਤਾ। ਆਪ ਬੱਚਿਆਂ ਨੂੰ ਇਕੱਠਾ ਕਰਕੇ ਕੁਸ਼ਤੀਆਂ ਕਰਾਉਂਦੇ ਸਨ। ਉਸ ਥਾਂ ਕਾਇਮ ਹੋਏ ਗੁਰਦੁਆਰੇ ਦਾ ਨਾਂ ਹੁਣ ਵੀ ਮਲ ਅਖਾੜਾ ਹੈ।

(4) ਰਵਾਇਤ ਹੈ ਕਿ ਹਮਾਯੂੰ ਵੀ ਸ਼ੇਰ ਸ਼ਾਹ ਸੂਰੀ ਤੋਂ ਹਾਰ ਖਾ ਕੇ ਲੰਘਦਾ ਜਾਂਦਾ ਗੁਰੂ ਅੰਗਦ ਸਾਹਿਬ ਦੇ ਦਰਬਾਰ ਵਿਚ ਆਇਆ। ਉਸ ਦੇ ਮਨ ਵਿਚ ਖਿਆਲ ਸੀ ਕਿ ਗੁਰੂ ਨਾਨਕ ਦੀ ਗੱਦੀ ਤੋਂ ਉਸ ਦੇ ਪਿਤਾ ਬਾਬਰ ਨੂੰ ਬਖਸ਼ਿਸ਼ ਹੋਈ ਸੀ। ਪਰ ਉਸ ਨੂੰ ਇਹ ਵੇਖ ਕੇ ਸ਼ੋਕ ਹੋਇਆ ਕਿ ਗੁਰੂ ਅੰਗਦ ਉਸ ਦੇ ਸੁਆਗਤ ਲਈ ਖੜੇ ਨਹੀਂ ਹੋਏ ਅਤੇ ਨਾ ਹੀ ਉਨ੍ਹਾਂ ਉਸ ਵਲ ਕੋਈ ਉਚੇਚਾ ਧਿਆਨ ਹੀ ਦਿੱਤਾ। ਉਸ ਨੂੰ ਗੁੱਸਾ ਆਇਆ ਤੇ ਉਸਨੇ ਤਲਵਾਰ ਨੂੰ ਹੱਥ ਪਾਇਆ। ਗੁਰੂ ਅੰਗਦ ਸਾਹਿਬ ਮੁਸਕ੍ਰਾਏ ਤੇ ਕਿਹਾ 'ਹੇ ਹਮਾਯੂੰ, ਇਸ ਤਲਵਾਰ ਨੂੰ ਸ਼ੇਰ ਸ਼ਾਹ ਦੇ ਮੁਕਾਬਲੇ ਤੇ ਕੱਢਣਾ ਚਾਹੀਦਾ

ਸੀ, ਫ਼ਕੀਰਾਂ ਤੇ ਤਲਵਾਰ ਖਿਚਣਾ ਚੰਗਾ ਨਹੀਂ ਹੈ।' ਹਮਾਯੂੰ ਸ਼ਰਮਿੰਦਾ ਹੋ ਗਿਆ ਅਤੇ ਆਪਣੇ ਰਾਹ ਪੈ ਗਿਆ। ਉਹ ਅਫ਼ਗਾਨਿਸਤਾਨ ਵਲ ਭੱਜਾ ਜਾ ਰਿਹਾ ਸੀ।

ਆਪ ਦੀ ਰਹਿਣੀ ਤੇ ਫਿਰ ਕਹਿਣੀ ਦਾ ਪ੍ਰਭਾਵ ਪੈਣਾ ਅਵੱਸ਼ ਸੀ। ਅਨੇਕਾਂ ਲੋਕਾਂ ਤੇ ਇਹ ਪ੍ਰਭਾਵ ਪਿਆ ਹੋਣਾ ਹੈ। ਮਾਝੇ ਵਿਚ ਸਿੱਖੀ ਫੈਲੀ। ਭਾਈ ਗੁਰਦਾਸ ਜੀ ਨੇ (ਵਾਰ ਗਿਆਰ੍ਹਵੀਂ, ਪਉੜੀ 14-15) ਆਪ ਦੇ ਪਰਮੁੱਖ ਸਿੱਖਾਂ ਦੀ ਸੂਚੀ ਮਾਤਰ ਦਿੱਤੀ ਹੈ ਜਿਸ ਤੋਂ ਅਨੁਮਾਨ ਲਗ ਸਕਦਾ ਹੈ ਕਿ ਆਪ ਦਾ ਪ੍ਰਭਾਵ ਤੀਬਰ ਸੀ ਅਤੇ ਉਸ ਦਾ ਖੇਤਰ ਵਿਸ਼ਾਲ ਸੀ। ਆਪ ਦੇ ਪ੍ਰਚਾਰ ਨਾਲ ਸਿੱਖੀ ਕਈ ਵਰਗਾਂ, ਜਾਤਾਂ, ਪਾਤਾਂ ਤੇ ਪਾਸੀਂ ਪਸਰੀ।

**ਪਉੜੀ** ੧੪

ਫਿਰਣਾ ਖਹਿਰਾ ਜੋਧੁ ਸਿਖੁ ਜੀਵਾਈ ਗੁਰੁ ਸੇਵ ਸਮਾਵੈ ॥
ਗੁਜਰੁ ਜਾਤਿ ਲੁਹਾਰੁ ਹੈ ਗੁਰ ਸਿਖੀ ਗੁਰਸਿਖ ਸੁਣਾਵੈ ॥
ਨਾਈ ਧਿੰਙ ਵਖਾਣੀਐ ਸਤਿਗੁਰ ਸੇਵਿ ਕੁਟੰਬੁ ਤਰਾਵੈ ॥
ਗੁਰਮੁਖਿ ਸੁਖ ਫਲ ਅਲਖ ਲਖਾਵੈ ॥੧੪॥

**ਪਉੜੀ** ੧੫

ਪਾਰੋ ਜੁਲਕਾ ਪਰਮਹੰਸੁ ਪੂਰੈ ਸਤਿਗੁਰ ਕਿਰਪਾ ਧਾਰੀ ॥
ਮਲੂ ਸਾਹੀ ਸੂਰਮਾ ਵਡਾ ਭਗਤੁ ਭਾਈ ਕਦਾਰੀ ॥
ਦੀਪਾ ਦੇਊ ਨਰਾਇਣਦਾਸੁ ਬੂਲੇ ਦੇ ਜਾਈਐ ਬਲਿਹਾਰੀ ॥
ਲਾਲ ਸੁ ਲਾਲੂ ਬੁਧਿਵਾਨ ਦੁਰਗਾ ਜੀਵੰਦੁ ਪਰਉਪਕਾਰੀ ॥
ਜਗਾ ਧਰਣੀ ਜਾਣੀਐ ਸੰਸਾਰੂ ਨਾਲੇ ਨਿਰੰਕਾਰੀ ॥
ਖਾਨੂ ਮਾਈਆ ਪਿਉ ਪੁਤੁ ਹੈ ਗੁਣ ਗਾਹਕ ਗੋਵਿੰਦ ਭੰਡਾਰੀ ॥
ਜੋਧੁ ਰਸੋਈਆ ਦੇਵਤਾ ਗੁਰ ਸੇਵਾ ਕਰਿ ਦੁਤਰ ਤਾਰੀ ॥
ਪੂਰੇ ਸਤਿਗੁਰ ਪੈਜ ਸਵਾਰੀ ॥੧੫॥

'ਸਿਖਾਂ ਦੀ ਭਗਤਮਾਲਾ' ਜੋ ਸ਼ਹੀਦ ਭਾਈ ਮਨੀ ਸਿੰਘ ਜੀ ਦੀ ਕ੍ਰਿਤ ਮੰਨੀ ਜਾਂਦੀ ਹੈ, ਵਿਚ ਇਨ੍ਹਾਂ ਗੁਰਸਿਖਾਂ ਤੇ ਨਾਮ-ਗ੍ਰਾਮ ਦੀ ਸੰਕੇਤ ਮਾਤਰ ਜਾਣਕਾਰੀ ਦਿੱਤੀ ਹੋਈ ਹੈ। ਪਰ ਇਸ ਸੰਖੇਪ ਜਾਣਕਾਰੀ ਤੋਂ ਵੀ ਗੁਰੂ ਅੰਗਦ ਸਾਹਿਬ ਦੇ ਦਰਬਾਰ ਦਾ ਚਿਤ੍ਰ ਸਾਮ੍ਹਣੇ ਆ ਜਾਂਦਾ ਹੈ ਜਿਸ ਤੋਂ ਪਤਾ ਲਗਦਾ ਹੈ ਕਿ ਆਪ ਕਿਸ ਤਰ੍ਹਾਂ ਗੁਰਮਤਿ ਸਿਧਾਂਤ ਦੀ ਵਿਆਖਿਆ ਤੇ ਪਰਚਾਰ ਕਰਦੇ ਸਨ।

(1) ਭਾਈ ਜੀਵਾ ਆਪ ਲਈ ਰੋਜ਼ ਖਿਚੜੀ ਤੇ ਦਹੀਂ ਲਿਆਉਂਦਾ ਸੀ। ਇਕ ਦਿਨ ਅਨ੍ਹੇਰੀ ਵਗ ਰਹੀ ਸੀ। ਉਸਨੇ ਅਰਦਾਸ ਕੀਤੀ ਕਿ ਅਨ੍ਹੇਰੀ ਬੰਦ ਹੋਵੇ ਤਾਂ ਜੋ ਮੈਂ ਖਿਚੜੀ ਤੇ ਦਹੀਂ ਗੁਰੂ ਜੀ ਨੂੰ ਪਹੁੰਚਾ ਸਕਾਂ। ਜਦੋਂ ਉਹ ਗੁਰੂ ਜੀ ਪਾਸ ਹਾਜ਼ਰ ਹੋਇਆ ਤਾਂ ਗੁਰੂ ਜੀ ਨੇ ਉਪਦੇਸ਼ ਕੀਤਾ ਕਿ ਵਾਹਿਗੁਰੂ ਦੀ ਰਜ਼ਾ ਵਿਚ ਰਾਜ਼ੀ ਰਹਿਣਾ ਠੀਕ ਹੈ, ਇਹ ਧਰਮ ਹੈ। ਤੁਹਾਨੂੰ ਪਤਾ ਨਹੀਂ ਕਿ ਅਨ੍ਹੇਰੀ ਕਾਰਨ ਹੀ ਕਿਤਨੇ ਜੀਵਾਂ ਨੂੰ ਖੁਰਾਕ ਪਹੁੰਚਦੀ ਹੈ, ਜਹਾਜ਼ ਚਲਦੇ ਹਨ, ਸਾਡਾ ਪ੍ਰਸਾਦ ਚਾਰ ਘੜੀਆਂ ਪਿਛੋਂ ਹੋ

ਗਿਆ ਤਾਂ ਕੋਈ ਗੱਲ ਨਹੀਂ ।

(2) ਗੁਜਰ ਜਾਤ ਦੇ ਇਕ ਲੁਹਾਰ ਨੇ ਇਕ ਦਿਨ ਬੇਨਤੀ ਕੀਤੀ ਕਿ ਮੈਂ ਤੇ ਸਾਰਾ ਦਿਨ ਆਪਣੇ ਕੰਮ ਵਿਚ ਲਗਾ ਰਹਿੰਦਾ ਹਾਂ, ਮੇਰਾ ਉਧਾਰ ਕਿਵੇਂ ਹੋਵੇਗਾ ? ਤਾਂ ਗੁਰੂ ਜੀ ਨੇ ਕਿਹਾ ਕਿ ਅੰਮ੍ਰਿਤ ਵੇਲੇ ਤੂੰ ਜਪੁਜੀ ਦਾ ਪਾਠ ਕਰਿਆ ਕਰ ਅਤੇ ਜੇ ਕਿਸੇ ਗਰੀਬ ਦਾ ਕੰਮ ਹੋਵੇ ਤਾਂ ਗੁਰੂ ਨਮਿਤ ਜਾਣ ਕੇ ਕਰ ਦਿਤਾ ਕਰ ।

(3) ਨਾਈ ਧਿੰਙਾ ਇਸ਼ਨਾਨ-ਪਾਣੀ ਤੇ ਮੁਠੀ-ਚਾਪੀ ਨਾਲ ਗੁਰ ਸਿਖਾਂ ਦੀ ਸੇਵਾ ਕਰਦਾ ਸੀ । ਗੁਰੂ ਜੀ ਨੇ ਉਸਦੀ ਬੇਨਤੀ ਤੇ ਉਸ ਨੂੰ ਉਪਦੇਸ਼ ਦਿਤਾ ਕਿ ਮੁਰੀਦ ਮੁਰਦਾ ਹੋ ਕੇ ਗੁਰੂ ਗੋਰ ਵਿਚ ਸਮਾ ਸਕਦਾ ਹੈ । ਸਿਖ ਦੇ ਮਨੋਂ ਜਦੋਂ ਹੰਕਾਰ ਦੂਰ ਹੋ ਜਾਵੇ ਤਾਂ ਉਹ ਮੁਰਦਾ ਹੈ ਤੇ ਗੁਰੂ-ਗਿਆਨ ਵਿਚ ਸਮਾ ਜਾਂਦਾ ਹੈ ।

(4) ਪਾਰੋ ਜੁਲਕੇ ਦੀ ਬੇਨਤੀ ਤੇ ਆਪ ਨੇ ਦਸਿਆ ਕਿ ਪਰਮ ਹੰਸ ਉਹ ਹਨ ਜੋ ਹੰਸਾਂ ਵਾਂਗ ਬਿਬੇਕੀ ਹਨ । ਜਿਵੇਂ ਹੰਸ ਦੀ ਚੁੰਝ ਦੁੱਧ ਤੇ ਪਾਣੀ ਨੂੰ ਵੱਖਰੇ ਕਰ ਦਿੰਦੀ ਹੈ ਤਿਵੇਂ ਬਿਬੇਕੀ ਸੰਤ ਸਤਿ ਤੇ ਅਸਤਿ ਦਾ ਨਿਰਣਾ ਕਰ ਸਕਦੇ ਹਨ ।

(5) ਭਾਈ ਮੱਲ੍ਹ ਸ਼ਾਹ ਨੇ ਬੇਨਤੀ ਕੀਤੀ ਕਿ ਮੈਂ ਮੁਗਲਾਂ ਦੀ ਨੌਕਰੀ ਕਰਦਾ ਹਾਂ, ਮੇਰਾ ਉਧਾਰ ਕਿਸ ਤਰ੍ਹਾਂ ਹੋਵੇਗਾ ? ਸਤਿਗੁਰੂ ਜੀ ਨੇ ਉਪਦੇਸ਼ ਦਿੱਤਾ ਕਿ ਆਪ ਉਪਾਧ ਕਿਸੇ ਨਾਲ ਨ ਕਰਨਾ ਅਤੇ ਜ ਖੱਟ ਲਿਆਵੇਂ, ਉਹ ਵੰਡ ਕੇ ਛੱਕਣਾ ।

(6) ਭਾਈ ਕਿਦਾਰੇ ਨੂੰ ਉਪਦੇਸ਼ ਹੋਇਆ ਕਿ ਜੇ ਕਾਮ-ਕ੍ਰੋਧ ਦੀ ਅਗਨੀ ਤੋਂ ਬਚਣਾ ਹੋਵੇ ਤਾਂ ਸਾਧ ਸੰਗਤ ਰੂਪੀ ਸਰੋਵਰ ਵਿਚ ਟੁੱਭੀ ਮਾਰੋ ।

(7) ਭਾਈ ਦੀਪ, ਜਾਤ ਦਾ ਦੇਊ, ਨਰਾਇਣ ਦਾਸ ਤੇ ਬੂਲਾ ਆਪ ਦੀ ਸ਼ਰਨ ਆਏ । ਉਨ੍ਹਾਂ ਨੂੰ ਉਪਦੇਸ਼ ਹੋਇਆ ਕਿ ਬੈਰਾਗ, ਜੋਗ, ਗਿਆਨ ਤੇ ਭਗਤਿ ਵਿਚੋਂ ਭਗਤਿ ਸਭ ਤੋਂ ਸ੍ਰੇਸ਼ਟ ਹੈ । ਮਾਇਆ ਬਾਕੀ ਤਿੰਨਾਂ ਦੇ ਪੰਧਾਊਆਂ ਨੂੰ ਮੋਹ ਲੈਂਦੀ ਹੈ ਪਰ ਭਗਤਿ ਨੂੰ ਨਹੀਂ ਮੋਹ ਸਕਦੀ ।

(8) ਭਾਈ ਲਾਲੂ ਬੁਧਵਾਰ, ਦੁਰਗਾ ਤੇ ਜੀਵੰਦਾ ਆਪ ਪਾਸ ਹਾਜ਼ਰ ਹੋਏ । ਉਨ੍ਹਾਂ ਨੂੰ ਉਪਦੇਸ਼ ਹੋਇਆ ਕਿ ਪਰਉਪਕਾਰ ਨਾਲ ਤੁਹਾਡਾ ਉਧਾਰ ਹੋਵੇਗਾ । ਪਰਉਪਕਾਰ ਦੀ ਵਿਆਖਿਆ ਕਰਦਿਆਂ ਗੁਰੂ ਜੀ ਨੇ ਦਸਿਆ ਕਿ ਆਪਣੇ ਪਦਾਰਥ ਵਿਚੋਂ ਖਾਣਾ ਤੇ ਗਰੀਬਾਂ ਨੂੰ ਦੇਣਾ, ਸਰੀਰ ਨਾਲ ਕਿਸੇ ਦੀ ਟਹਲ ਕਰਨੀ, ਰਸਨਾ ਨਾਲ ਨਾਮ ਜਪਣਾ ਤੇ ਜਪਾਉਣਾ ਤੇ ਸਭ ਦਾ ਭਲਾ ਮਨਾਉਣਾ ਪਰਉਪਕਾਰੀ ਕਰਮ ਹਨ ।

(9) ਭਾਈ ਜੱਗਾ ਧਰਣੀ ਹਾਜ਼ਰ ਹੋਇਆ ਤੇ ਅਰਦਾਸ ਕੀਤੀ ਕਿ ਜੇ ਆਗਿਆ ਹੋਵੇ ਤਾਂ ਮੈਂ ਘਰ ਬਾਰ ਤਿਆਗ ਕੇ ਜੋਗੀ ਹੋ ਜਾਵਾਂ । ਮੈਨੂੰ ਇਕ ਜੋਗੀ ਨੇ ਇਹ ਉਪਦੇਸ਼ ਕੀਤਾ ਹੈ । ਤਾਂ ਗੁਰੂ ਜੀ ਨੇ ਕਿਹਾ ਜੇ ਜੋਗ ਕੀਤਿਆਂ ਤੇ ਘਰ ਛੱਡਿਆਂ ਉਧਾਰ ਹੁੰਦਾ ਹੋਏ ਤਾਂ ਫਕੀਰ ਕਿਉਂ ਹੱਟੀਆਂ ਤੇ ਝਗੜਦੇ ਫਿਰਨ । ਜਿਵੇਂ ਕੰਵਲ ਜਲ ਦੇ ਵਿਚ ਰਹਿੰਦਾ ਹੈ ਤੇ ਸੂਰਜ ਵਲ ਧਿਆਨ ਰਖਦਾ ਹੈ, ਤਿਵੇਂ ਗੁਰਮੁਖ ਗ੍ਰਿਹਸਤ ਵਿਚ ਰਹਿੰਦੇ ਹਨ ਤੇ ਗੁਰੂ ਦੇ ਨਮਿਤ ਸੇਵਾ ਟਹਲ ਕਰਦੇ ਹਨ । ਜੇ ਫਕੀਰ ਹੋ ਕੇ ਕਿਸੇ ਤੋਂ ਮੰਗ ਕੇ ਖਾਵੇਂਗਾ ਤਾਂ ਤਪ ਦਾ ਬਲ ਉਨ੍ਹਾਂ ਨੂੰ ਵੰਡ ਦੇਵੇਂਗਾ, ਜੇ ਗ੍ਰਹਸਤੀ ਹੋ ਕੇ ਭਗਤੀ ਕਰੇਂਗਾ

ਤਾਂ ਉਹ ਭੀ ਉਥੇ ਰਹੇਗੀ ਅਤੇ ਜਿਸ ਦੀ ਸੇਵਾ ਕਰੇਂਗਾ ਉਸਨੂੰ ਭੀ ਫਲ ਹੋਵੇਗਾ ।

(10) ਭਾਈ ਖਾਨੂ ਤੇ ਭਾਈ ਮਾਹੀਆ, ਜਾਤ ਦੇ ਭੰਡਾਰੀ ਖਤ੍ਰੀ, ਪਿਉ ਪੁਤ, ਗੁਰੂ ਜੀ ਪਾਸ ਹਾਜ਼ਰ ਹੋਏ ਅਤੇ ਅਰਦਾਸ ਕੀਤੀ ਕਿ ਕੋਈ ਐਸਾ ਗੁਣ ਦਸੋ ਜਿਸ ਵਿਚ ਸਾਰੇ ਗੁਣ ਪ੍ਰਾਪਤ ਹੋਵਣ । ਤਾਂ ਬਚਨ ਹੋਇਆ ਕਿ ਮਹਾਰਾਜ ਦੀ ਭਗਤੀ ਸਭਨਾਂ ਗੁਣਾਂ ਦਾ ਗੁਣ ਹੈ । ਉਨ੍ਹਾਂ ਦੀ ਹੋਰ ਬੇਨਤੀ ਕਰਨ ਤੇ ਗੁਰੂ ਜੀ ਨੇ ਨੌਧਾ ਭਗਤੀ, ਪ੍ਰੇਮਾ ਭਗਤੀ ਤੇ ਪਰਾ ਭਗਤੀ ਦੇ ਭੇਦ ਵਰਨਣ ਕੀਤੇ

ਇਹ ਤੇ ਹੈ ਜੀਵਨ। ਪਰ ਉਨ੍ਹਾਂ ਦੀ ਰਚੀ ਬਾਣੀ ਉਨ੍ਹਾਂ ਦੀ ਆਤਮ-ਕਥਾ ਜਾਂ ਸ੍ਵੈ-ਜੀਵਨੀ ਹੈ । ਇਸ ਵਿਚ ਘਟਨਾਵਾਂ ਦੇ ਗੁੱਝੇ ਸੰਕੇਤ ਹਨ : 'ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ', 'ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀ ਸੋ ਪਿੰਜਰੁ ਲੈ ਜਾਰਿ' ਗੁਰੂ ਨਾਨਕ ਸਾਹਿਬ ਦੇ ਵਿਛੋੜੇ ਉੱਤੇ ਆਪਣੀ ਦਸ਼ਾ ਦਸਦੇ ਹਨ, 'ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ' ਆਦਿ ਆਪ ਦੇ ਆਤਮਕ ਪੱਧਰ ਦਾ ਹੀ ਸੰਕੇਤ ਦਿੰਦੇ ਹਨ; 'ਕਰਮਿ ਪੂਰੇ ਪੂਰਾ ਗੁਰੂ ਪੂਰਾ ਜਾਕਾ ਬੋਲੁ' ਵਿਚ ਆਪ ਨੇ ਗੁਰੂ ਨਾਨਕ ਦੇਵ ਜੀ ਦੇ ਪੱਧਰ ਦਾ ਵਿਚਾਰ ਵੀ ਦੇ ਦਿੱਤਾ ਹੈ; 'ਭੈ ਕੇ ਚਰਣ ਕਰ ਭਾਵ ਕੇ ਲੋਇਣ ਸੁਰਤਿ ਕਰੇਇ"—ਵਿਚ ਆਪ ਦਾ ਭਗਤੀ ਦਾ ਫ਼ਲਸਫ਼ਾ ਦਸਿਆ ਹੋਇਆ ਹੈ; 'ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ'—ਵਿਚ ਆਪ ਦੀ ਰੋਜ਼ਾਨਾ ਰਹਿਣੀ ਦਾ ਨਕਸ਼ਾ ਹੈ'; 'ਕਾਰਣੁ ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ'; 'ਨਕਿ ਨਥ ਖਸਮ ਹਥ'—ਆਦਿ ਵਿਚ ਆਪ ਦਾ ਹੀ ਪ੍ਰਭੂ ਭਰੋਸਾ ਦਸਿਆ ਹੈ; 'ਆਸਾ ਦੀ ਵਾਰ' ਦੇ ਅੰਤਲੇ ਸ਼ਲੋਕਾਂ ਵਿਚ ਆਪ ਗੁਰੂ ਨਾਨਕ ਦੇਵ ਜੀ ਦੇ ਹੋਰ ਚੇਲਿਆਂ (ਸਿੱਖਾਂ) ਦੀ ਦਸ਼ਾ ਵੀ ਦਸ ਰਹੇ ਹਨ। 'ਜਿਨੀ ਚਲਣੁ ਜਾਣਿਆ ਸੇ ਕਿਉ ਕਰਹਿ ਵਿਥਾਰ'—ਆਦਿ ਵਿਚ ਆਪ ਦਾ ਕਾਰ-ਵਿਹਾਰ ਤਿਆਗ ਕੇ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਵਿਚ ਲਿਪਟ ਜਾਣਾ ਵੀ ਅੰਕਤ ਹੈ; 'ਸੇਤੀ ਖੁਸੀ ਸਵਾਰੀਐ'—ਵਿਚ ਆਪਦੀ ਭਗਤੀ ਭਾਵਨਾ ਦਾ ਚਿਤ੍ਰ ਹੈ; ਮੰਞੁ ਨਿਮਾਣੀ ਇਕੁ ਤੂ' ਵਿਚ ਵੀ ਆਪ ਨੇ ਆਪਣੇ ਆਪ ਨੂੰ ਗੁਰੂ ਪਾਸ ਅਰਪਣ ਕਰਨ ਦਾ ਸੰਕੇਤ ਦਿੱਤਾ ਹੈ; 'ਗੁਰੂ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ'—ਆਪ ਦੀ ਹੀ ਹਡ-ਬੀਤੀ ਹੈ । ਇਹ ਆਪ ਦੀ ਪੂਰਨ ਬ੍ਰਹਮ ਗਿਆਨ ਦੀ ਪੱਧਰ ਹੈ'—'ਮੰਦਾ ਕਿਸ ਨੋ ਆਖੀਐ ਜਾਂ ਸਭਨਾ ਸਾਹਿਬੁ ਏਕੁ'; ਆਪ ਪ੍ਰਭੂ-ਕ੍ਰਿਪਾ ਹਰ ਪਾਸੇ ਦੇਖਦੇ ਹਨ—'ਕਿਸੈ ਥੋੜਾ ਕਿਸੇ ਅਗਲਾ ਖਾਲੀ ਕੋਈ ਨਾਹਿ।' ਆਪ ਨੇ ਵਣਜ-ਵਿਹਾਰ ਵੀ ਕੀਤਾ ਸੀ, ਵਣਜ ਦੇ ਨਿਯਮ ਭੀ ਆਪ ਅਧਿਆਤਮਕ ਜੀਵਨ ਤੇ ਘਟਾ ਰਹੇ ਹਨ :

ਸਾਹ ਚਲੇ ਵਣਜਾਰਿਆ ਲਿਖਿਆ ਦੇਵੈ ਨਾਲਿ ॥
ਲਿਖੇ ਉਪਰਿ ਹੁਕਮੁ ਹੋਇ ਲਈਐ ਵਸਤੁ ਸਮ੍ਹਾਲਿ ॥
ਵਸਤੁ ਲਈ ਵਣਜਾਰਈ ਵਖਰੁ ਬਧਾ ਪਾਇ ॥
ਕੇਈ ਲਾਹਾ ਲੈ ਚਲੇ ਇਕਿ ਚਲੇ ਮੂਲੁ ਗਵਾਇ ॥
ਥੋੜਾ ਕਿਨੈ ਨ ਮੰਗਿਓ ਕਿਸੁ ਕਹੀਐ ਸਾਬਾਸਿ ।
ਨਦਰਿ ਤਿਨਾ ਕਉ ਨਾਨਕਾ ਜਿ ਸਾਬਤੁ ਲਾਏ ਰਾਸਿ ॥

ਆਪ ਨਾਮ-ਭਗਤੀ ਵਿਚ ਇਥੇ ਪੁਜੇ :

ਨਾਨਕ ਅੰਮ੍ਰਿਤੁ ਏਕੁ ਹੈ ਦੂਜਾ ਅੰਮ੍ਰਿਤੁ ਨਾਹਿ ॥
ਨਾਨਕ ਅੰਮ੍ਰਿਤੁ ਮਨੈ ਮਾਹਿ ਪਾਈਐ ਗੁਰ ਪਰਸਾਦਿ ॥
ਤਿਨ੍ਹੀ ਪੀਤਾ ਰੰਗ ਸਿਉ ਜਿਨ੍ਹ ਕਉ ਲਿਖਿਆ ਆਦਿ ॥੧॥

ਆਪ ਨੇ ਜ਼ਿੰਦਗੀ ਦੀ ਇਸ ਅਸਲੀਅਤ ਨੂੰ ਸਮਝਿਆ ਅਤੇ ਹੋਰਾਂ ਨੂੰ ਸਮਝਾਇਆ : 'ਚੀਰੀ ਜਿਸ ਕੀ ਚਲਣਾ ਮੀਰ ਮਲਕ ਸਲਾਰ'; ਇਸ ਲਈ ਜਿਨ੍ਹਾਂ ਆਪ ਹੀ ਮਰ ਜਾਣਾ ਹੈ ਉਨ੍ਹਾਂ ਦੇ ਹੱਥ ਕੀ ਸ਼ਕਤੀ ਹੈ—'ਜਿਨਾ ਚੀਰੀ ਚਲਣਾ ਹਥਿ ਤਿਨ੍ਹਾ ਕਿਛੁ ਨਾਹਿ'। ਵਡ ਤਾਂ ਭਗਤ ਹਨ, ਵਡਾ ਤਾਂ ਗੁਰੂ ਨਾਨਕ ਹੈ, ਜਿਸੁ ਨੂੰ ਅਕਾਲ ਪੁਰਖ ਨੇ ਕੁੰਜੀ ਦਿੱਤੀ ਹੈ—'ਸਿਫਤਿ ਜਿਨ੍ਹਾ ਕਉ ਬਖਸੀਐ ਸੇਈ ਪੋਤੇਦਾਰ। ਕੁੰਜੀ ਜਿਨ ਕਉ ਦਿੱਤੀਆ ਤਿਨ੍ਹਾ ਮਿਲੇ ਭੰਡਾਰ'। ਗੁਰੂ ਨਾਨਕ ਦੀ ਕ੍ਰਿਪਾ ਨਾਲ ਆਪ ਤੇ ਹਰਿਆਵਲ ਆਈ :—

ਸਾਵਣੁ ਆਇਆ ਹੇ ਸਖੀ ਜਲਹਰੁ ਬਰਸਨਹਾਰੁ ॥
ਨਾਨਕ ਸੁਖਿ ਸਵਨੁ ਸੋਹਾਗਣੀ ਜਿਨ੍ਹ ਸਹ ਨਾਲਿ ਪਿਆਰੁ ॥

ਗੁਰੂ ਅੰਗਦ ਸਾਹਿਬ ਜੀ ਦੀ ਲੜਕੀ ਬੀਬੀ ਅਮਰੋ ਪਿੰਡ ਬਾਸਰਕੇ ਵਿਖੇ ਵਿਆਹੀ ਹੋਈ ਸੀ। ਉਸ ਤੋਂ ਗੁਰੂ ਨਾਨਕ ਬਾਣੀ ਦਾ ਪਾਠ ਸੁਣਕੇ ਕੁੜਮ-ਪਰਿਵਾਰ ਵਿਚੋਂ (ਗੁਰੂ) ਅਮਰਦਾਸ ਸੰਨ 1540 ਈ. ਵਿਚ ਆਪ ਜੀ ਦੀ ਚਰਨੀਂ ਆ ਲਗੇ। ਉਨਾਂ ਨੇ 12 ਸਾਲ ਸਨਮੁੱਖ ਹੋ ਕੇ ਗੁਰੂ-ਭਗਤੀ ਤੇ ਗੁਰੂ-ਸੇਵਾ ਕੀਤੀ। ਗੁਰੂ ਅੰਗਦ ਜੀ ਨੂੰ ਵਿਸ਼ਵਾਸ ਹੋ ਗਿਆ ਕਿ ਇਹੋ ਆਪ ਦੇ ਯੋਗ ਉਤਰਾਧਿਕਾਰੀ ਹੋਣਗੇ। (ਗੁਰੂ) ਅਮਰਦਾਸ ਜੀ ਵਿਚ ਬੜੀਆਂ ਸ਼ਕਤੀਆਂ ਤੇ ਰਿਧੀਆ ਸਿਧੀਆਂ ਆ ਗਈਆਂ। ਇਸ ਸੰਬੰਧ ਵਿਚ ਇਕ ਬੜੀ ਵਚਿਤ੍ਰ ਘਟਨਾ ਗੁਰ-ਇਤਿਹਾਸ ਵਿਚ ਆਈ ਹੈ। ਇਕ ਸਾਲ ਮੀਂਹ ਨ ਪਏ। ਖਡੂਰ ਦੇ ਇਲਾਕੇ ਦੇ ਜੱਟ ਜ਼ਿਮੀਦਾਰ ਬੜੇ ਚਿੰਤਾਤੁਰ ਹੋਏ। ਖਡੂਰ ਦੇ ਜੱਟ ਉਥੋਂ ਦੇ ਇਕ ਜੋਗੀ ਪਾਸ ਗਏ ਕਿ ਕੋਈ ਮੀਂਹ ਦਾ ਉਪਾਉ ਹੋਵੇ। ਈਰਖਾਲੂ ਜੋਗੀ ਨੇ ਕਹਿ ਦਿੱਤਾ ਕਿ ਜੇ ਗੁਰੂ ਅੰਗਦ ਜੀ ਖਡੂਰ ਤੋਂ ਕੁਝ ਸਮਾਂ ਤੁਰ ਜਾਣ ਤਾਂ ਮੀਂਹ ਪੈ ਜਾਵੇਗਾ। ਜੱਟਾਂ ਦੀ ਬੇਨਤੀ ਤੇ ਗੁਰੂ ਜੀ ਪਿੰਡ ਛੱਡ ਕੇ ਚਲੇ ਗਏ। ਮੀਂਹ ਨਾ ਪਿਆ। ਇਸ ਦੌਰਾਨ ਅਮਰਦਾਸ ਜੀ ਖਡੂਰ ਆ ਪਹੁੰਚੇ ਤੇ ਗੁਰੂ ਜੀ ਬਾਰੇ ਪੁੱਛ ਕੀਤੀ। ਜਦੋਂ ਉਨ੍ਹਾਂ ਨੂੰ ਹਾਲਾਤ ਦਾ ਪਤਾ ਲਗਾ ਤਾਂ ਉਨ੍ਹਾਂ ਕਿਹਾ ਕਿ ਜੱਟ ਜੋਗੀ ਨੂੰ ਘੜੀਸ ਕੇ ਜਿਥੇ ਜਿਥੇ ਲੈ ਜਾਣਗੇ ਉਥੇ ਮੀਂਹ ਪਵੇਗਾ। ਜੱਟਾਂ ਨੇ ਜੋਗੀ ਨੂੰ ਘੜੀਸਣਾ ਸ਼ੁਰੂ ਕਰ ਦਿੱਤਾ ਅਤੇ ਮੀਂਹ ਪੈਂਦਾ ਗਿਆ। ਜਦੋਂ ਵਾਪਸ ਆਉਣ ਤੇ ਗੁਰੂ ਅੰਗਦ ਸਾਹਿਬ ਨੂੰ ਪਤਾ ਲਗਾ ਤਾਂ ਉਨ੍ਹਾਂ ਅਮਰਦਾਸ ਜੀ ਨਾਲ ਨਾਰਾਜ਼ਗੀ ਜ਼ਾਹਰ ਕੀਤੀ ਤੇ ਕਿਹਾ ਕਿ ਤੁਸਾਂ ਵਾਹਿਗੁਰੂ ਨਾਲ ਸ਼ਰੀਕਾ ਕੀਤਾ ਹੈ; ਉਸ ਦੀ ਰਜ਼ਾ ਵਿਚ ਰਹਿਣਾ ਚਾਹੀਦਾ ਹੈ। ਮੀਂਹ ਉਸ ਦੇ ਹੁਕਮ ਵਿਚ ਹੈ। ਕਰਾਮਾਤ ਕਹਰ ਹੈ। ਅਮਰਦਾਸ ਜੀ ਨੂੰ ਸੋਝੀ ਹੋ ਗਈ ਕਿ ਆਤਮਕ ਬਲ ਤੇ ਸ਼ਕਤੀ ਨੂੰ ਕਿਵੇਂ ਵਰਤਣਾ ਹੈ। ਆਪ ਨੇ ਹੋਰ ਸੇਵਾ ਕੀਤੀ ਤੇ ਆਪ ਵਿਚ ਅਡੋਲਤਾ ਤੇ ਸਹਜ ਆ ਗਏ। ਗੁਰੂ ਅੰਗਦ ਦੇਵ ਜੀ ਨੇ ਸਨ 1552 ਵਿਚ ਗੁਰਗੱਦੀ ਅਮਰਦਾਸ ਜੀ ਨੂੰ ਦੇ ਕੇ ਆਪਣੀ ਥਾ ਗੁਰੂ ਥਾਪਿਆ ਅਤੇ ਆਪ ਜੋਤੀ ਜੋਤਿ ਸਮਾ ਗਏ। ਗੁਰੂ ਗਦੀ ਉੱਤੇ ਬਿਰਾਜਮਾਨ ਹੋਣ ਸਮੇਂ ਗੁਰੂ ਅਮਰਦਾਸ ਜੀ ਦੀ ਉਮਰ 72 ਵਰ੍ਹਿਆਂ ਦੀ ਸੀ।

ਅਧਿਆਇ ਦੂਜਾ

# ਸਮਕਾਲੀ ਦਸ਼ਾ

ਕਵੀ ਭਾਵੇਂ ਨੂਰ ਬਾਰੇ ਲਿਖਦਾ ਹੋਵੇ ਜਾਂ ਨਾਰ ਬਾਰੇ, ਅਰਸ਼ ਬਾਰੇ ਲਿਖੇ ਜਾਂ ਫਰਸ਼ ਬਾਰੇ, ਅਕਾਲ ਪੁਰਖੁ ਉਸ ਦਾ ਵਿਸ਼ਾ ਹੋਵੇ ਜਾਂ ਮਨੁੱਖ, ਉਸ ਦੀ ਰਚਨਾ ਦੇ ਵਿਸ਼ੇ-ਵਸਤੂ ਪਿਠ-ਭੂਮੀ, ਸੁਹਜਵਾਦੀ-ਸੌਂਦਰਯ, ਉਪਮਾਵਾਂ, ਰੂਪਕਾਂ ਤੇ ਅਲੰਕਾਰਾਂ ਵਿਚ ਸਮਕਾਲੀਨ ਇਤਿਹਾਸਕ, ਸਮਾਜਕ, ਰਾਜਸੀ, ਭੂਗੋਲਿਕ, ਸਾਹਿਤਕ, ਵਿਗਿਆਨਿਕ, ਧਾਰਮਿਕ, ਆਤਮਕ ਸਥਿਤੀ ਦਾ ਝਲਕਾਰਾ ਅਵੱਸ਼ ਹੁੰਦਾ ਹੈ। ਭਾਵੇਂ ਉਹ ਕਿਸੇ ਵਰਗ ਜਾਂ ਸ਼੍ਰੇਣੀ ਦਾ ਕਵੀ ਹੋਵੇ, ਉਸ ਦੀ ਰਚਨਾ ਵਿਚ ਉਸ ਦੀ ਨਸਲ (race) ਸਮਕਾਲੀਨ ਸਥਿਤੀ (moment) ਤੇ ਆਲੇ ਦੁਆਲੇ (milieu) ਦਾ ਪ੍ਰਭਾਵ ਜ਼ਰੂਰ ਦ੍ਰਿਸ਼ਟਮਾਨ ਹੁੰਦਾ ਹੈ। ਰਚਨਾ ਜਿਥੇ ਕਵੀ ਦੀ ਸ਼ਖਸੀਅਤ ਵਿਚੋਂ ਰੂਪਮਾਨ ਹੁੰਦੀ ਹੈ ਉਥੇ ਸਮਕਾਲੀਨ ਸਥਿਤੀਆਂ ਦੀ ਤਰਜਮਾਨ ਵੀ ਹੁੰਦੀ ਹੈ। ਰਚਨਾ ਜਿਤਨੀ ਰਚਨਹਾਰ ਦਾ ਸ੍ਵੈ-ਪ੍ਰਗਟਾਵਾ ਹੁੰਦੀ ਹੈ, ਉਤਨੀ ਹੀ ਜਗ-ਪ੍ਰਗਟਾਵਾ ਵੀ ਹੁੰਦੀ ਹੈ, ਜਿਤਨੀ ਜ਼ਾਤੀ ਹੁੰਦੀ ਹੈ ਉਤਨੀ ਹੀ ਸਮੂਹੀ ਹੁੰਦੀ ਹੈ, ਜਿਤਨੀ ਸ੍ਵੈ-ਪ੍ਰਕਾਸ਼ਨ ਕਰਦੀ ਹੈ ਉਤਨੀ ਹੀ ਜਨ-ਸਮੂਹ ਵਿਚ ਆਪਾ ਲੁਕਾਉਂਦੀ ਵੀ ਹੈ।

ਸ੍ਰੀ ਗੁਰੂ ਅੰਗਦ ਸਾਹਿਬ ਦਾ ਸਮਾਂ ਸੋਲ੍ਹਵੀਂ ਸਦੀ ਦਾ ਪਹਿਲਾ ਅੱਧ ਸੀ। ਉਹ ਪੰਜਾਬ ਦੇ ਜਮ-ਪਲ, ਤ੍ਰੇਹਣ ਖਤ੍ਰੀ ਸਨ ਅਤੇ ਪਰਿਵਾਰ ਵਣਜ-ਵਾਪਾਰ ਦਾ ਕੰਮ ਕਰਦਾ ਸੀ। ਆਪ ਦੇ ਸਮਕਾਲੀ ਦੇਸ਼, ਸਮਾਜ ਆਦਿ ਦੇ ਹਾਲਾਤ ਇਸ ਤਰ੍ਹਾਂ ਸਨ :

(1) **ਭੂਗੋਲਿਕ ਸਥਿਤੀ ਤੇ ਰਾਜਸੀ ਦਸ਼ਾ** : ਪੰਜਾਬ ਭਾਰਤ ਦਾ ਉੱਤਰ ਪੱਛਮੀ ਪ੍ਰਾਂਤ ਹੈ ਜੋ 70 ਤੋਂ 78 ਪੂਰਬ ਰੇਖਾਂਸ਼ ਅਤੇ 28 ਤੋਂ 34 ਉੱਤਰ ਅੱਕਸ਼ਾਂਸ਼ ਵਿਚ ਸਥਿਤ ਹੈ। (1947 ਈ: ਮਗਰੋਂ ਪੁਰਾਤਨ ਪੰਜਾਬ ਜੋ ਗੁਰੂਆਂ ਦਾ ਪੰਜਾਬ ਸੀ, ਕਈ ਭਾਗਾਂ ਵਿਚ ਵੰਡਿਆ ਜਾ ਚੁਕਾ ਹੈ)। ਪੁਰਾਣੇ ਪੰਜਾਬ ਵਿਚ ਹਰ ਪ੍ਰਕਾਰ ਦੀ ਧਰਾਤਲ, ਜਲਵਾਯੂ ਤੇ ਰੁਤਾਂ ਪ੍ਰਾਪਤ ਸਨ। ਪੰਜਾਬ ਦੇ ਮਾਝੇ, ਮਾਲਵੇ ਤੇ ਦੁਆਬੇ ਦਾ ਧਰਾਤਲ ਹਥ ਦੀ ਹਥੇਲੀ ਵਾਂਗ ਪੱਧਰਾ ਅਤੇ ਉਪਜਾਊ ਹੈ। ਸਾਲ ਵਿਚ ਛੇ ਰੁਤਾਂ ਬਦਲਦੀਆਂ ਹਨ ਅਤੇ ਗਰਮੀਆਂ ਵਿਚ ਕਹਿਰਾਂ ਦੀ ਗਰਮੀ ਤੇ ਸਰਦੀਆਂ ਵਿਚ ਕੜਾਕੇ ਦੀ ਸਰਦੀ ਹੁੰਦੀ ਹੈ; ਸਾਵਣ ਤੇ ਭਾਦੋਂ ਦੇ ਮਹੀਨੇ ਕਾੜ੍ਹੀ ਬਰਖਾ ਹੁੰਦੀ ਹੈ; ਚੇਤ ਵਿਸਾਖ ਅਤੇ ਅੱਸੂ-ਕੱਤੇ ਰੁਤ ਸੁਹਾਵਣੀ ਹੁੰਦੀ ਹੈ, ਜਦੋਂ ਨਾ ਬਹੁਤੀ ਗਰਮੀ ਹੁੰਦੀ ਹੈ ਅਤੇ ਨਾ ਬਹੁਤੀ ਸਰਦੀ। ਅੰਨ ਦਾਣੇ ਦੀ ਹਰ ਫਸਲ ਆਮ ਹੋ ਸਕਦੀ ਹੈ, ਵੱਖੋ ਵੱਖਰੇ

ਇਲਾਕੇ ਵਿਚ ਆਪਣੀ ਆਪਣੀ ਉਪਜ ਹੈ। ਪੰਜਾਬ ਦੇ ਲੋਕੀ ਬੜੇ ਸਾਹਸੀ, ਮਿਹਨਤੀ ਤੇ ਦ੍ਰਿੜ੍ਹਤਾ ਵਾਲੇ ਹਨ। ਇਨ੍ਹਾਂ ਲੋਕਾਂ ਦੀਆਂ ਰਗਾਂ ਵਿਚ ਅਨੇਕ ਨਸਲਾਂ ਦਾ ਲਹੂ ਗੇੜੇ ਲਾ ਰਿਹਾ ਹੈ। ਅਤਿ ਪੁਰਾਤਨ ਕਾਲ ਵਿਚ ਕੋਈ ਅਜ ਤੋਂ 5000 ਸਾਲ ਪਹਿਲਾਂ, ਇਥੇ ਕੋਲ, ਦਰਾਵੜ, ਭੀਲ ਜ਼ਾਤੀਆਂ ਦੇ ਲੋਕ ਵਸਦੇ ਸਨ। ਇਹ ਕਾਲੇ ਰੰਗ ਦੇ ਸਨ। ਫਿਰ ਗੋਰੇ ਰੰਗ ਦੀ ਆਰੀਆ ਜਾਤੀ ਮਧ ਏਸ਼ੀਆ ਜਾਂ ਯੂਰਪ ਤੋਂ ਇਥੇ ਆਈ। ਉਨ੍ਹਾਂ ਨੇ ਕਾਲੇ ਰੰਗ ਦੇ ਲੋਕਾਂ ਨੂੰ ਦੱਖਣ ਵਲ ਭਜਾ ਦਿੱਤਾ ਜਾਂ ਉਨ੍ਹਾਂ ਨੂੰ ਦਾਸ ਬਣਾ ਲਿਆ। ਸਮੇਂ ਨਾਲ ਦਵੇਂ ਲਹੂ ਮਿਲ ਗਏ। ਆਰੀਆਂ ਦੇ ਸਥਿਰ ਹੋਣ ਮਗਰੋਂ ਅਜ ਤੋਂ ਢਾਈ ਤਿੰਨ ਹਜ਼ਾਰ ਸਾਲ ਪਹਿਲਾਂ, ਯੂਨਾਨੀਆਂ ਦੇ ਹੱਲੇ ਸ਼ੁਰੂ ਹੋ ਗਏ। ਉਨ੍ਹਾਂ ਦਾ ਨਸਲ ਤੋਂ ਇਲਾਵਾ ਪੰਜਾਬ ਦੇ ਰਹਿਣ-ਸਹਿਣ, ਧਰਮ-ਕਰਮ ਅਤੇ ਕਲਾ-ਕੌਸ਼ਲਤਾ ਤੇ ਵੀ ਪ੍ਰਭਾਵ ਪਿਆ। ਕਲਾ ਤੇ ਉਨ੍ਹਾਂ ਦਾ ਪ੍ਰਭਾਵ ਹੁਣ ਵੀ ਕਈ ਚਿੰਨ੍ਹਾਂ ਤੋਂ ਪ੍ਰਤੱਖ ਹੈ। ਫਿਰ ਹੂਨ ਤੇ ਸਾਕਾ ਜਾਤੀਆਂ ਦੇ ਲੋਕਾਂ ਨੇ ਭਾਰਤ ਉੱਤੇ ਹਮਲੇ ਕੀਤੇ। ਉਨ੍ਹਾਂ ਦੀ ਅੰਸ ਵੀ ਇਥੇ ਰਹਿ ਗਈ, ਪਰ ਇਹ ਬਹੁਤੇ ਅਸੱਭਯ ਤੇ ਅਸਿਖਸ਼ਤ ਲੋਕ ਸਨ। ਇਨ੍ਹਾਂ ਨੇ ਅਤਿਆਚਾਰ ਵੀ ਕੀਤੇ। ਕੋਈ ਅਠਵੀਂ, ਨੌਵੀਂ ਸਦੀ ਈਸਵੀ ਤੋਂ ਮੁਸਲਮਾਨਾਂ ਦੇ ਆਕਰਮਣ ਸ਼ੁਰੂ ਹੋ ਗਏ। ਸੰਨ 1000 ਈਸਵੀ ਤਂ ਪੰਜਾਬ, ਤੇ ਬਹੁਤ ਹੱਦ ਤੀਕ ਭਾਰਤ ਅਸਲੋਂ ਪਰਾਧੀਨ ਹੋਇਆ। ਗੁਰੂ ਅੰਗਦ ਦੇਵ ਤੀਕ ਹਿੰਦੁਸਤਾਨ ਨੂੰ ਇਸਲਾਮੀ ਪਰਾਧੀਨਤਾ ਵਿਚ ਆਇਆਂ ਲਗ ਭਗ ਪੰਜ ਛੇ ਸੌ ਸਾਲ ਹੋ ਚੁੱਕੇ ਸਨ। ਭਾਰਤ 1000-1026 ਈ. ਤੀਕ ਮਹਿਮੂਦ ਗਜ਼ਨਵੀ ਦੇ ਹਮਲਿਆਂ ਤੇ ਉਨ੍ਹਾਂ ਦਾ ਅਤਿਆਚਾਰ ਵੇਖ ਚੁੱਕਾ ਸੀ। ਸੰਨ 1175 ਈ. ਵਿਚ ਮੁਹੰਮਦ ਗੌਰੀ ਨੇ ਹਮਲੇ ਸ਼ੁਰੂ ਕਰ ਦਿੱਤੇ। ਸੰਨ 1206 ਤੋਂ 1265 ਈ. ਤੀਕ ਗ਼ੁਲਾਮ ਵੰਸ਼ ਦੇ ਰਾਜੇ ਦਿੱਲੀ ਦੇ ਤਖ਼ਤ ਤੇ ਰਹਿ ਚੁੱਕੇ ਸਨ। ਉਨ੍ਹਾਂ ਤੋਂ ਮਗਰੋਂ ਤੁਗ਼ਲਕ ਤੇ ਲੋਧੀ ਦਿੱਲੀ ਦੇ ਸ਼ਾਸਕ ਰਹੇ। ਗੁਰੂ ਨਾਨਕ ਸਾਹਿਬ ਲੋਧੀਆਂ ਦੇ ਸਮਕਾਲੀ ਸਨ। ਪੰਜਾਬ ਵਿਚ ਵੀ ਦੌਲਤ ਖ਼ਾਂ ਲੋਧੀ ਨਾਲ ਹੀ ਗੁਰੂ ਨਾਨਕ ਦੇਵ ਜੀ ਦਾ ਸੰਪਰਕ ਰਿਹਾ ਸੀ। ਸੰਨ 1526 ਈ. ਵਿਚ ਬਾਬਰ ਭਾਰਤ ਉਪਰ ਵਿਜਈ ਹੋਇਆ ਅਤੇ ਲੋਧੀਆਂ ਨੂੰ ਹਟਾ ਕੇ ਮੁਗ਼ਲ ਵੰਸ਼ ਦਾ ਅਧਿਕਾਰ ਅਰੰਭ ਹੋ ਗਿਆ। ਗੁਰੂ ਨਾਨਕ ਸਾਹਿਬ ਨੇ ਪਰਾਧੀਨਤਾ ਕਾਰਨ ਆਈ ਰਾਜਸੀ, ਸਭਿਆਚਾਰਕ, ਧਾਰਮਿਕ, ਸਦਾਚਾਰਕ ਗਿਰਾਵਟ ਵਿਰੁੱਧ ਦੁਹਾਈ ਦਿੱਤੀ ਸੀ। ਦਿਨੋਂ ਦਿਨ ਹਿੰਦੂ ਸਭਿਆਚਾਰ ਕਮਜ਼ੋਰ ਹੋ ਰਿਹਾ ਸੀ ਅਤੇ ਹਾਕਮਾਂ ਦਾ ਸਭਿਆਚਾਰ, ਬੋਲੀ, ਪਹਿਰਾਵਾ, ਰਸਮਾਂ-ਰੀਤਾਂ, ਧਰਮ-ਕਰਮ, ਰਹਿਣੀ-ਬਹਿਣੀ ਦਾ ਜ਼ੋਰ ਵਧ ਰਿਹਾ ਸੀ। ਭਾਰਤੀ ਭੈ-ਤ੍ਰਾਸ ਜਾਂ ਲੋਭ ਲਾਲਚ ਦੇ ਵੱਸ ਹੋ ਕੇ ਆਪਣਾ ਸਭਿਆਚਾਰ ਤੇ ਧਰਮ ਤਿਆਗ ਰਹੇ ਸਨ। ਸੂਝਵਾਨ ਲੋਕਾਂ ਨੂੰ ਆਪਣੇ ਪੁਰਾਤਨ ਇਤਿਹਾਸ ਦੀ ਸੋਝੀ ਸੀ ਤੇ ਉਹ ਇਸ ਅਧੋਗਤੀ ਵਾਲੀ ਦਸ਼ਾ ਤੇ ਦੁਖੀ ਸਨ।

ਭਾਈ ਲਹਿਣਾ (ਮਗਰੋਂ ਗੁਰੂ ਅੰਗਦ) ਜੀ ਦੇ ਪਰਿਵਾਰ ਨੇ ਬਾਬਰ ਦੇ ਹੱਲਿਆਂ ਨਾਲ ਆਪਣੇ ਪਿੰਡ ਮਤੇ-ਕੀ-ਸਰਾਂ ਦੀ ਤਬਾਹੀ ਆਪ ਦੇਖੀ ਸੀ। ਭਾਵੇਂ ਮਹਿਮੂਦ ਗ਼ਜ਼ਨਵੀ ਅਤੇ ਮੁਹੰਮਦ ਗੌਰੀ ਦੇ ਹੱਲਿਆਂ ਨੂੰ ਸਮਾਂ ਹੋ ਚੁੱਕਾ ਸੀ ਪਰ ਉਨ੍ਹਾਂ ਦੀ ਕੀਤੀ ਤਬਾਹੀ,

ਹਿੰਦੂ ਇਸਤ੍ਰੀ ਦੀ ਕੀਤੀ ਬੇਪਤੀ, ਹਿੰਦੁਸਤਾਨੀ ਧਨ-ਮਾਲ ਦੀ ਬਰਬਾਦੀ ਤੇ ਲੁਟ ਦੀ ਯਾਦ ਕਾਇਮ ਸੀ। ਇਸਲਾਮੀ ਰਾਜ ਵਿਚ ਇਸਲਾਮੀ ਕਾਨੂੰਨ ਅਨੁਸਾਰ ਨਿਆਂ ਹੁੰਦਾ ਸੀ। ਭਾਵੇਂ ਕੁਤਬੁਦੀਨ ਐਬਕ ਤੇ ਉਸਦੀ ਵੰਸ਼ ਉ ਉਤਰਾਧਿਕਾਰੀ, ਤੁਗਲਕ ਤੇ ਲੋਧੀ ਹਿੰਦੂਆਂ ਦੇ ਧਰਮ ਵਿਚ ਬਹੁਤਾ ਦਖ਼ਲ ਨਹੀਂ ਸਨ ਦਿੰਦੇ, ਨਾ ਹੀ ਉਨ੍ਹਾਂ ਤੇ ਕੋਈ ਸਖਤੀ ਕਰਦੇ ਸਨ, ਜੇ ਉਨ੍ਹਾਂ ਤੋਂ ਮਾਲੀਆ, ਕਰ ਮਿਲਦੇ ਜਾਣ; ਤਾਂ ਵੀ ਇਨ੍ਹਾਂ ਸਮਿਆਂ ਵਿਚ ਵੀ ਭ੍ਰਿਸ਼ਟਾਚਾਰ ਜ਼ੋਰ ਤੇ ਸੀ। ਕਾਜ਼ੀ ਰਿਸ਼ਵਤੀ ਸਨ। ਹਿੰਦੂਆਂ ਨਾਲ ਸਖਤੀ ਹੁੰਦੀ ਸੀ। ਵਿਤਕਰਾ ਵੀ ਹੋਣਾ ਸਾਧਾਰਨ ਸੀ। ਜਿਵੇਂ ਗੁਰੂ ਨਾਨਕ ਸਾਹਿਬ ਨੇ ਸਭਿਆਚਾਰ ਤੇ ਧਾਰਮਕ ਗਿਰਾਵਟ, ਵਿਤਕਰੇ ਤੇ ਅਨਿਆਂ ਵਿਰੁੱਧ ਆਵਾਜ਼ ਉਠਾਈ, ਉਸ ਦੀ ਗੂੰਜ ਗੁਰੂ ਅੰਗਦ ਦੇਵ ਜੀ ਦੀ ਰਚਨਾ ਵਿਚ ਹੋਣੀ ਅਵੱਸ਼ਕ ਸੀ।

16ਵੀਂ ਸਦੀ ਦੇ ਪਹਿਲੇ ਹਿੱਸੇ ਵਿਚ ਦੇਸ਼ ਦੀ ਰਾਜਸੀ ਸਥਿਤੀ ਬਹੁਤ ਖਰਾਬ ਸੀ। ਜੋ ਦਸ਼ਾ 11ਵੀਂ ਸਦੀ ਵਿਚ ਸੀ, ਉਹੋ ਹੀ ਦਸ਼ਾ 16ਵੀਂ ਸਦੀ ਦੇ ਅਰੰਭ ਵਿਚ ਸੀ। ਅੰਤਰ ਇਹ ਸੀ ਕਿ 11ਵੀਂ ਸਦੀ ਵਿਚ ਆਪੋ ਵਿਚ ਲੜਨ ਵਾਲੇ ਰਾਜੇ ਤੇ ਰਜਵਾੜੇ ਹਿੰਦੂ ਸਨ। ਪਰ 16ਵੀਂ ਸਦੀ ਦੇ ਅਰੰਭ ਵਿਚ ਲੜਨ ਵਾਲੇ ਮੁਸਲਮਾਨ ਸੁਲਤਾਨ, ਉਮਰਾ, ਰਾਜੇ ਸਨ। ਮੁਹੰਮਦ ਤੁਗਲਕ ਤੇ ਮਗਰੋਂ ਦਿੱਲੀ ਦੇ ਸੁਲਤਾਨ ਬਹੁਤ ਕਮਜ਼ੋਰ ਹੋ ਗਏ ਸਨ। ਇਬਰਾਹੀਮ ਲੋਧੀ ਜੋ 1517 ਈ. ਵਿਚ ਦਿੱਲੀ ਦੇ ਤਖ਼ਤ ਤੇ ਬੈਠਾ, ਬਹੁਤ ਕਮਜ਼ੋਰ ਸੀ ਅਤੇ ਉਸ ਦਾ ਰਾਜ ਦਿੱਲੀ, ਆਗਰਾ, ਦੁਆਬ, ਬਿਹਾਰ ਚੰਦੇਰੀ ਤੋਂ ਪਰ੍ਹੇ ਨਹੀਂ ਸੀ। ਉਸ ਨੇ ਆਪਣੀ ਹੈਂਕੜ ਤੇ ਮੂਰਖਤਾ ਨਾਲ ਸਾਰੇ ਅਫ਼ਗਾਨ ਸਰਦਾਰਾਂ ਨੂੰ ਨਰਾਜ਼ ਕਰ ਲਿਆ ਸੀ। ਬਹੁਤ ਸਰਦਾਰ ਬਾਗ਼ੀ ਹੋ ਗਏ ਸਨ। ਆਲਮ ਖਾਨ ਲੋਧੀ ਬਾਗ਼ੀ ਸੀ। ਦੌਲਤ ਖਾਨ ਲੋਧੀ ਜੋ ਪੰਜਾਬ ਦਾ ਗਵਰਨਰ ਸੀ, ਨੇ ਬਗ਼ਾਵਤ ਕਰ ਦਿੱਤੀ ਅਤੇ ਬਾਬਰ ਨੂੰ ਹਮਲਾ ਕਰਨ ਲਈ ਸੱਦਾ ਦਿੱਤਾ। ਬੰਗਾਲ, ਮਾਲਵਾ, ਗੁਜਰਾਤ, ਮੇਵਾੜ, ਸਿੰਧ, ਕਸ਼ਮੀਰ, ਉੜੀਸਾ ਤੇ ਦੱਖਣ ਦੀਆਂ ਹਕੂਮਤਾਂ ਸਭ ਦਿੱਲੀ ਤੋਂ ਸੁਤੰਤਰ ਹੋ ਚੁਕੀਆਂ ਸਨ। ਕੇਂਦਰੀ ਸ਼ਾਸਨ ਦੇ ਕਮਜ਼ੋਰ ਹੋਣ ਨਾਲ ਬਦਅਮਨੀ ਹੋਣੀ ਕੁਦਰਤੀ ਸੀ।

(2) **ਧਾਰਮਿਕ ਤੇ ਸਮਾਜਿਕ ਹਾਲਤ** : ਭਾਈ ਲਹਿਣਾ ਜੀ ਹਿੰਦੂ-ਖਤ੍ਰੀ ਸਨ। ਭਾਵੇਂ ਪੰਜਾਬ ਪਰਾਧੀਨ ਸੀ ਪਰ ਮੁਸਲਮਾਨਾਂ ਦਾ ਸਿੱਧਾ ਹਿੰਦੂ ਧਰਮ ਅਤੇ ਸਮਾਜਕ ਢਾਂਚੇ ਤੇ ਬਹੁਤ ਘੱਟ ਪ੍ਰਭਾਵ ਪਿਆ। ਜੋ ਹਿੰਦੂ ਮੁਸਲਮਾਨ ਹੋ ਗਏ, ਉਹ ਤੇ ਹੋ ਗਏ ਅਤੇ ਮੁਸਲਮਾਨੀ ਸਮੇਂ ਵਿਚ ਬਹੁਤ ਹੀ ਹਿੰਦੂ ਮੁਸਲਮਾਨ ਹੋਏ ਜਾਂ ਜਬਰੀ ਤੌਰ ਤੇ ਕੀਤੇ ਗਏ। ਪਹਿਲਾਂ ਵੀ ਸੂਫ਼ੀ ਫ਼ਕੀਰਾਂ ਦੇ ਪ੍ਰਚਾਰ ਨਾਲ ਬਹੁਤ ਹਿੰਦੂ ਮੁਸਲਮਾਨ ਹੋਏ। ਪਰ ਜੋ ਹਿੰਦੂ ਰਹੇ, ਉਨ੍ਹਾਂ ਨੇ ਆਪਣੇ ਮੰਦਰਾਂ ਆਦਿ ਵਿਚ ਆਪਣੇ ਪੂਜਾ-ਢੰਗ, ਧਰਮ-ਪੁਸਤਕਾਂ ਦੀ ਕਥਾ ਵਾਰਤਾ ਅਤੇ ਤੀਰਥਾਂ ਤੇ ਆਵਾਜਾਈ ਜਾਰੀ ਰਖੀ। ਭਾਈ ਲਹਿਣਾ ਜੀ ਦਾ ਪਰਿਵਾਰ ਦੇਵੀ-ਪੂਜ ਸੀ। ਚੰਡੀ, ਦੁਰਗਾ, ਕਾਲਕਾ ਆਦਿ ਦੀ ਮਾਤ-ਰੂਪ ਵਿਚ ਦੇਵੀ ਪੂਜਾ ਉਸ ਸਮੇਂ ਦੇ ਪੰਜਾਬ ਵਿਚ, ਵਿਸ਼ੇਸ਼ ਕਰਕੇ ਪਹਾੜੀ ਇਲਾਕਿਆਂ ਵਿਚ ਆਮ ਸੀ। ਭਾਈ ਲਹਿਣਾ ਜੀ ਵੀ ਜੁਆਲਾਮੁਖੀ ਪਰਬਤ ਤੇ ਦੇਵੀ ਪੂਜਾ ਲਈ ਜਾਂਦੇ ਸਨ। ਪਰ

ਆਮ ਮੰਦਰਾਂ ਵਿਚ ਜੋ ਰੋਜ਼ਾਨਾ ਕਥਾ ਵਾਰਤਾ ਹੁੰਦੀ ਸੀ ਉਸ ਵਿਚ ਪੌਰਾਣਿਕ ਅੰਸ਼ ਵੱਧ ਸੀ। ਆਪ ਨੇ ਵੇਦਾਂ-ਪੁਰਾਣਾਂ ਦੀਆਂ ਕਥਾ ਵਾਰਤਾਵਾਂ ਸੁਣੀਆਂ, ਸਿਮ੍ਰਤੀਆਂ-ਸ਼ਾਸਤਰਾਂ ਦੇ ਕਰਮ ਕਾਂਡ ਜਾਣੇ ਬੁਝੇ ਤੇ ਕੀਤੇ, ਵਰਣ-ਆਸ਼ਰਮਾਂ ਦੇ ਸਿਧਾਂਤ ਨੂੰ ਜਾਣਿਆਂ, ਖਤ੍ਰੀ ਵਰਣ ਦਾ ਮਾਣ ਵੀ ਆਪ ਨੂੰ ਹੋਵੇਗਾ। ਉੱਤਮ, ਮੱਧਮ ਜਾਤਾਂ ਜਿਨਸਾਂ ਦੇ ਸਾਰੇ ਮਸਲੇ ਸੁਣੇ। ਹੋ ਸਕਦਾ ਹੈ ਕਿ ਆਪ ਨੇ ਕੋਈ ਬ੍ਰਾਹਮਣ ਗੁਰੂ ਵੀ ਧਾਰਨ ਕੀਤਾ ਹੋਵੇ ਕਿਉਂ ਕਿ ਉਸ ਸਮੇਂ ਹਰ ਹਿੰਦੂ ਕਿਸੇ ਮਹਾਂਪੁਰਸ਼ ਨੂੰ ਆਪਣਾ ਗੁਰੂ ਧਾਰਨ ਕਰਦਾ ਸੀ ਤੇ ਉਸ ਤੋਂ ਮੰਤ੍ਰ ਗ੍ਰਹਿਣ ਕਰਦਾ ਸੀ ਤੇ ਉਸ ਦਾ ਜਾਪ ਕਰਦਾ ਸੀ।

ਹਿੰਦੂ ਤੇ ਮੁਸਲਮਾਨ ਦੋ ਪਰਤੱਖ ਵਰਗ ਸਨ ਪਰ, ਜਿਵੇਂ ਸੁਭਾਵਕ ਹੈ, ਇਹ ਦੋਵੇਂ ਵਰਗ ਅਨੰਤ ਕਾਲ ਲਈ ਇਕ ਦੂਜੇ ਤੋਂ ਵੱਖਰੇ ਤੇ ਅੱਡਰੇ ਨਹੀਂ ਸਨ ਰਹਿ ਸਕਦੇ। ਜਿਵੇਂ ਕੁਦਰਤੀ ਸੀ, ਦੋਹਾਂ ਵਿਚ ਧਾਰਮਕ, ਸਾਹਿਤਕ, ਵਿਦਿਅਕ, ਭਾਸ਼ਾਈ, ਸਭਿਆਚਾਰਕ ਲੈਣ-ਦੇਣ ਸ਼ੁਰੂ ਹੋ ਗਿਆ। ਮੁਸਲਮਾਨ ਜਰਵਾਣੇ ਸਨ ਪਰ ਸਾਰੇ ਮੁਸਲਮਾਨ ਰਾਜੇ ਮੂਰਖ ਨਹੀਂ ਸਨ। ਕਈ ਮੁਸਲਮਾਨ ਬਾਦਸ਼ਾਹ, ਰਾਜੇ, ਉਮਰਾ, ਬੜੇ ਸੁਘੜ ਸਾਊ ਤੇ ਸਿਆਣੇ ਸਨ। ਜੋ ਹਿੰਦੂ ਮੁਸਲਮਾਨ ਬਣੇ ਸਨ ਉਨ੍ਹਾਂ ਦੀ ਆਪਣੇ ਪਹਿਲੇ ਭਾਈਬੰਦਾਂ ਨਾਲ ਹਰ ਤਰ੍ਹਾਂ ਦੀ ਸਾਂਝ ਸੀ ਅਤੇ ਉਹ ਆਪਣਾ ਧਰਮ, ਸਭਿਆਚਾਰ ਆਦਿ ਮੁਸਲਮਾਨਾਂ ਵਿਚ ਲੈ ਗਏ ਸਨ। ਕਸ਼ਮੀਰ ਅਤੇ ਬੰਗਾਲ ਵਿਚ ਐਸੇ ਮੁਸਲਮਾਨ ਸੁਲਤਾਨ ਰਾਜੇ ਜਾਂ ਹਾਕਮ ਹੋਏ ਜਿਨ੍ਹਾਂ ਹਿੰਦੂ, ਮੁਸਲਮਾਨ ਪਾੜ ਨੂੰ ਮੇਲਣ ਦਾ ਹਰ ਹੀਲਾ ਕੀਤਾ। ਉਨ੍ਹਾਂ ਨੇ ਹਿੰਦੂ ਧਰਮ ਵਲ ਸਹਿਨਸ਼ੀਲਤਾ ਦੀ ਨੀਤੀ ਅਪਣਾਈ, ਸੰਸਕ੍ਰਿਤ ਦਾ ਅਧਿਐਨ ਕੀਤਾ ਤੇ ਕਰਾਇਆ ਤੇ ਹੋਰ ਭਾਰਤੀ ਬੋਲੀਆਂ ਨੂੰ ਪੜ੍ਹਨ ਦਾ ਉਪਰਾਲਾ ਕੀਤਾ। ਕਸ਼ਮੀਰ ਦੇ ਸੁਲਤਾਨ ਜ਼ੈਨ-ਉਲ-ਆਬਿਦੀਨ (1420-1470) ਨੇ ਇਸ ਮਾਮਲੇ ਵਿਚ ਵਿਸ਼ੇਸ਼ ਕੰਮ ਕੀਤਾ। ਉਸ ਨੇ ਕਸ਼ਮੀਰ ਤੋਂ ਜਲਾਵਤਨ ਕਰ ਦਿੱਤੇ ਗਏ ਜਾਂ ਨਸ-ਭਜ ਗਏ ਬ੍ਰਾਹਮਣ ਪਰਿਵਾਰਾਂ ਨੂੰ ਮੁੜ ਰਿਆਸਤ ਵਿਚ ਵਾਪਸ ਲਿਆ ਕੇ ਵਸਾਇਆ। ਇਹ ਲੋਕ ਮਹਾਨ ਵਿਦਵਾਨ ਸਨ। ਇਸ ਸੁਲਤਾਨ ਨੇ ਵਿਦਵਾਨ ਹਿੰਦੂਆਂ ਨੂੰ ਕਸ਼ਮੀਰ ਵਿਚ ਲਿਆਂਦਾ, ਉਨ੍ਹਾਂ ਨੂੰ ਧਾਰਮਿਕ ਸੁਤੰਤਰਤਾ ਦਿੱਤੀ, ਜਜ਼ੀਆ ਮੁਆਫ਼ ਕਰ ਦਿੱਤਾ, ਗਊ-ਹੱਤਿਆ ਬੰਦ ਕਰ ਦਿੱਤੀ, ਸੰਸਕ੍ਰਿਤ ਤੇ ਹਿੰਦੀ ਦੇ ਵਿਦਵਾਨਾਂ ਨੂੰ ਨੌਕਰੀਆਂ ਦਿੱਤੀਆਂ। ਇਸ ਤਰ੍ਹਾਂ ਕਸ਼ਮੀਰ ਵਿਚ ਹਿੰਦੂ-ਮੁਸਲਮਾਨ ਵਿਚ ਬੜੀ ਨੇੜਤਾ ਬਣ ਗਈ ਅਤੇ ਕਈ ਤਰ੍ਹਾਂ ਸਮਾਜਕ ਸਾਂਝ ਪੈਦਾ ਹੋ ਗਈ।

ਇਸੇ ਤਰ੍ਹਾਂ ਦਾ ਸੁਲਤਾਨ ਬੰਗਾਲ ਵਿਚ ਅਲਾਉਦੀਨ ਹੁਸੈਨ ਸ਼ਾਹ (1493-1518) ਹੋਇਆ। ਉਸ ਦੇ ਪੁੱਤਰ ਨਸੀਰੁ-ਦੀਨ ਨੁਸਰਤ ਸ਼ਾਹ (1518-1533) ਨੇ ਬੰਗਾਲੀ ਸਾਹਿਤ ਨੂੰ ਬੜੀ ਉੱਨਤੀ ਦਿੱਤੀ। ਉਸ ਨੇ ਮਹਾਂ ਭਾਰਤ ਦਾ ਬੰਗਾਲੀ ਵਿਚ ਤਰਜਮਾ ਕਰਾਇਆ।

ਹੋਰ ਸੂਬਿਆਂ ਵਿਚ ਵੀ ਇਸ ਤਰ੍ਹਾਂ ਦੇ ਤਜਰਬੇ ਦਾ ਚੰਗਾ ਪ੍ਰਭਾਵ ਪੈ ਰਿਹਾ ਸੀ। ਸੂਬਾਈ ਬੋਲੀਆਂ ਵਿਚ ਮੁਸਲਮਾਨ ਫ਼ਕੀਰਾਂ ਤੇ ਹਿੰਦੂ ਭਗਤਾਂ ਨੇ ਧਾਰਮਿਕ ਮਨੁੱਖੀ ਸਾਂਝ ਦੇ ਗੀਤ ਲਿਖਣੇ, ਗਾਉਣੇ ਸ਼ੁਰੂ ਕਰ ਦਿੱਤੇ।

ਕਿਤੇ ਕਿਤੇ ਸ਼ਰਈ ਹਾਕਮ, ਮੁਲਾਂ ਤੇ ਕਾਜ਼ੀ ਵਿਤਕਰੇ ਤੇ ਦੁਫਾੜ ਦੀ ਨੀਤੀ ਅਧੀਨ ਹਿੰਦੂਆਂ ਨਾਲ ਜ਼ਿਆਦਤੀ ਵੀ ਕਰ ਰਹੇ ਸਨ। ਪੰਡਤ ਤੇ ਮੁਲਾਂ ਦੇ ਝਗੜੇ ਵੀ ਆਮ ਸਨ। ਹਿੰਦੂ ਸਮਾਜ ਵਿਚ ਆਪਸੀ ਝਗੜਿਆਂ ਦੀ ਘਾਟ ਨਹੀਂ ਸੀ। ਜੈਨੀ, ਬੋਧੀ ਤਾਂ ਉਸ ਸਮੇਂ ਨਾਂ-ਮਾਤਰ ਹੀ ਸਨ ਪਰ ਤਦ ਵੀ ਇਨ੍ਹਾਂ ਦੀ ਹੋਂਦ ਹੈ ਸੀ। ਜੋਗੀ, ਜੰਗਮ, ਸੰਨਿਆਸੀ ਅਨੇਕ ਤਰ੍ਹਾਂ ਦੇ ਨਿਸਚਿਆਂ ਤੇ ਭੇਖਾਂ ਦੇ ਲੋਕ ਸਨ ਜੋ ਪਰਸਪਰ ਚਰਚਾ ਵਿਚ ਲਗੇ ਰਹਿੰਦੇ ਸਨ। ਹਿੰਦੂ ਮਤ ਵਿਚ ਵੀ ਕਈ ਨਿਸਚੇ ਸਨ। ਰਾਮ ਤੇ ਕ੍ਰਿਸ਼ਨ ਭਗਤੀ ਦੇ ਵੀ ਝਗੜੇ ਸਨ। ਭਾਈ ਗੁਰਦਾਸ ਜੀ ਦੀਆਂ ਇਨ੍ਹਾਂ ਸਤਰਾਂ ਵਿਚ ਅਤਿਕਥਨੀ ਨਹੀਂ ਹੈ। ਇਹ ਉਸੇ ਸਮੇਂ ਦੀ ਹਾਲਤ ਬਾਰੇ ਹਨ :

(੧) ਭਈ ਗਿਲਾਨਿ ਜਗਤ ਵਿਚਿ ਚਾਰਿ ਵਰਨ ਆਸ੍ਰਮ ਉਪਾਏ ॥
ਦਸ ਨਾਮਿ ਸੰਨਿਆਸੀਆ ਜੋਗੀ ਬਾਰਹ ਪੰਥਿ ਚਲਾਏ ॥
ਜੰਗਮ ਅਤੇ ਸਰੇਵੜੇ ਦਗੇ ਦਗੰਬਰਿ ਵਾਦਿ ਕਰਾਏ ॥
ਬ੍ਰਹਮਣਿ ਬਹੁ ਪਰਕਾਰਿ ਕਰਿ ਸਾਸਤ੍ਰਿ ਵੇਦ ਪੁਰਾਣਿ ਲੜਾਏ ॥
ਖਟਿ ਦਰਸਨ ਬਹੁ ਵੈਰਿ ਕਰਿ ਨਾਲ ਛਤੀਸਿ ਪਖੰਡ ਰਲਾਏ ॥
ਤੰਤ ਮੰਤ ਰਾਸਾਇਣਾ ਕਰਾਮਾਤਿ ਕਾਲਖਿ ਲਪਟਾਏ ॥
ਇਕਸਿ ਤੇ ਬਹੁ ਰੂਪਿ ਕਰਿ ਰੂਪ ਕਰੂਪੀ ਘਣੇ ਦਿਖਾਏ ॥
ਕਲਿਜੁਗਿ ਅੰਦਰਿ ਭਰਮਿ ਭੁਲਾਏ ॥੧੯॥

(੨) ਚਾਰਿ ਵਰਨ ਚਾਰਿ ਮਜਹਬਾ ਜਗ ਵਿਚਿ ਹਿੰਦੂ ਮੁਸਲਮਾਣੇ ॥
ਖੁਦੀ ਬਖੀਲਿ ਤਕਬਰੀ ਖਿੰਚੋਤਾਣ ਕਰੇਨਿ ਧਿਙਾਣੇ ॥
ਗੰਗ ਬਨਾਰਸਿ ਹਿੰਦੂਆਂ ਮਕਾ ਕਾਬਾ ਮੁਸਲਮਾਣੇ ॥
ਸੁੰਨਤਿ ਮੁਸਲਮਾਣ ਦੀ ਤਿਲਕ ਜੰਞੂ ਹਿੰਦੂ ਲੋਭਾਣੇ ॥
ਰਾਮ ਰਹੀਮ ਕਹਾਇਦੇ ਇਕੁ ਨਾਮੁ ਦੁਇ ਰਾਹ ਭੁਲਾਣੇ ॥
ਬੇਦ ਕਤੇਬ ਭੁਲਾਇਕੈ ਮੋਹੇ ਲਾਲਚ ਦੁਨੀ ਸੈਤਾਣੇ ॥
ਸਚੁ ਕਿਨਾਰੇ ਰਹਿ ਗਇਆ ਖਹਿ ਮਰਦੇ ਬਾਹਮਣ ਮਉਲਾਣੇ ॥
ਸਿਰੋ ਨ ਮਿਟੇ ਆਵਣ ਜਾਣੇ ॥੨੧॥

(3) **ਵਣਜ-ਵਾਪਾਰ ਤੇ ਆਰਥਕ ਦਸ਼ਾ :** ਤੁਰਕ ਤੇ ਮੁਸਲਮਾਨ ਜਰਵਾਣੇ ਬਹੁਤ ਸਾਰਾ ਭਾਰਤੀ ਮਾਲ-ਧਨ ਇਥੋਂ ਲੈ ਗਏ ਸਨ ਪਰ ਤਾਂ ਵੀ ਦੇਸ਼ ਦੀ ਆਰਥਕ ਹਾਲਤ ਬਹੁਤ ਚੰਗੀ ਸੀ—ਚੋਰ, ਧਾੜਵੀ ਤੇ ਕਿਸੇ ਦੇਸ਼ ਨੂੰ ਕੰਗਾਲ ਨਹੀਂ ਕਰ ਸਕਦੇ। ਖੇਤੀ-ਵਣਜ ਦੀ ਹਾਲਤ ਚੰਗੀ ਸੀ। ਬਾਬਰ ਨੇ 'ਤੋਜ਼ਕੇ ਬਾਬਰੀ' ਵਿਚ ਹਿੰਦੁਸਤਾਨ ਦੀ ਆਰਥਕ ਤੇ ਖੇਤੀ-ਬਾੜੀ ਦੀ ਦਸ਼ਾ ਦੀ ਬੜੀ ਪ੍ਰਸੰਸਾ ਕੀਤੀ ਹੈ। ਇਥੋਂ ਹਰ ਪ੍ਰਕਾਰ ਦਾ ਅਨਾਜ ਬਾਹਰ ਦੇਸ਼ਾਂ ਨੂੰ ਭੇਜਿਆ ਜਾਂਦਾ ਸੀ ਤੇ ਮਲਾਇਆ, ਚੀਨ ਤੇ ਅਰਬ ਆਦਿ ਨਾਲ ਤਿਜਾਰਤ ਦਾ ਸਿਲਸਲਾ ਚੰਗਾ ਬਣਿਆ ਹੋਇਆ ਸੀ। ਹਿੰਦੁਸਤਾਨ ਮਧ-ਏਸ਼ੀਆ, ਅਫ਼ਗਾਨਿਸਤਾਨ, ਈਰਾਨ, ਤਿੱਬਤ, ਭੂਟਾਨ ਨਾਲ ਦੱਰਿਆਂ ਦੇ ਰਸਤਿਆਂ ਰਾਹੀਂ ਤਜਾਰਤ ਲਈ ਜੁੜਿਆ ਹੋਇਆ ਸੀ। ਹਿੰਦੁਸਤਾਨ ਵਿਚ ਦਸਤਕਾਰੀ ਚੰਗੀ ਵਿਕਸਿਤ ਸੀ। ਹਰ

ਪ੍ਰਕਾਰ ਦਾ ਸੂਤੀ, ਊਨੀ ਕਪੜਾ, ਸ਼ਕਰ ਤੇ ਖੰਡ, ਧਾਤਾਂ ਦੇ ਢਾਲਣ ਦਾ ਕੰਮ ਤੇ ਕਾਗ਼ਜ਼ ਆਮ ਸੀ ਤੇ ਇਹ ਵਸਤਾਂ ਦੇਸ਼ ਵਿਚ ਹਰ ਥਾਂ ਮਿਲ ਸਕਦੀਆਂ ਸਨ।

ਪਰ ਜਿਵੇਂ ਸਦਾ ਹੀ ਰਿਹਾ ਹੈ, ਉੱਚੇ ਜਾਂ ਮੱਧ ਵਰਗ ਦੇ ਲੋਕ ਖੁਸ਼ਹਾਲ ਸਨ ਪਰ ਥਲੀਆਂ ਸ਼੍ਰੇਣੀਆਂ ਦੇ ਲੋਕ ਬਹੁਤ ਗਰੀਬ ਸਨ। ਤਦ ਵੀ ਅੰਨ-ਦਾਣਾ ਇਤਨਾ ਸੀ ਕਿ ਭੁੱਖਾ ਕੋਈ ਨਹੀਂ ਸੀ ਮਰਦਾ। ਅਕਬਰ ਦੇ ਸਮੇਂ ਕਣਕ ਰੁਪਏ ਦੀ 12 ਮਣ ਮਿਲਦੀ ਸੀ, ਬਾਜਰਾ 18 ਮਣ, ਚਾਵਲ 10 ਮਣ, ਮੁੰਗ 18 ਮਣ, ਮਾਸ਼ 16 ਮਣ। ਮਾਸ ਰੁਪਏ ਦਾ 16 ਸੇਰ ਅਤੇ ਦੁੱਧ 44 ਸੇਰ ਸੀ। ਮਜ਼ਦੂਰ ਦੀ ਮਜ਼ਦੂਰੀ ਦਿਨ ਦੀ ਦੋ ਦਾਮ ਜਾਂ 1/20 ਰੁਪਏ ਸੀ। ਤਰਖਾਣ ਨੂੰ 7 ਦਾਮ ਮਿਲਦੇ ਸਨ।

(4) **ਆਮ ਹਾਲਤ :** ਸਮਾਂ ਟਿਕਵੇਂ ਅਮਨ ਦਾ ਨਹੀਂ ਸੀ। ਰਾਜ-ਪਲਟੇ ਆਮ ਸਨ। ਲੜਾਈਆਂ ਝਗੜਿਆਂ ਦਾ ਖਿਚਾਉ ਸੀ। ਸਰਕਾਰੇ-ਦਰਬਾਰੇ ਕੁਰਾਨੀ ਕਾਨੂੰਨ ਤੇ ਸ਼ਰਾ-ਸ਼ਰੀਅਤ ਪ੍ਰਧਾਨ ਸੀ। ਕਈ ਬਾਦਸ਼ਾਹ ਭਾਵੇਂ ਚੰਗੇ ਵੀ ਹੋਣ, ਹੇਠਲੇ ਹਾਕਮਾਂ ਦੀ ਜੋ ਕਿ ਕਾਜ਼ੀ, ਮੁਲਾਂ ਹੀ ਸਨ, ਧਾਂਧਲੀ ਜ਼ਰੂਰ ਸੀ। ਜੇ ਹਿੰਦੂ ਜਜ਼ੀਆ ਦੇਣ ਲਈ ਤਿਆਰ ਹੋ ਜਾਂਦੇ ਤਾਂ ਉਨ੍ਹਾਂ ਤੋਂ ਫੌਜੀ ਨੌਕਰੀ ਜਬਰੀ ਨਹੀਂ ਸੀ ਲਈ ਜਾਂਦੀ। ਮਾਲੀਆ ਸਭ ਨੂੰ ਦੇਣਾ ਪੈਂਦਾ ਸੀ; ਹੋਰ ਸਰਕਾਰੀ ਕਰ ਵੀ ਹੈ ਸਨ। ਸੜਕਾਂ ਕੱਚੀਆਂ ਸਨ ਤੇ ਬਹੁਤ ਥੋੜ੍ਹੀਆਂ ਸਨ। ਜਰਨੈਲੀ ਸੜਕ ਹੀ ਵੱਡੀ ਸੜਕ ਸੀ। ਆਬਾਦੀ ਘੱਟ ਸੀ। ਛੂਤ-ਛਾਤ ਕਰੜੀ ਸੀ। ਸੂਦਰਾਂ ਨਾਲ ਸਲੂਕ ਬਹੁਤ ਬੁਰਾ ਸੀ। ਧਰਮ ਦਾ ਮੁੱਖੀ ਬ੍ਰਾਹਮਣ ਸੀ। ਖਤ੍ਰੀ ਆਮ ਕਰਕੇ ਮੁਸਲਮਾਨੀ ਹਕੂਮਤ ਵਿਚ ਮੁਨਸ਼ੀ-ਮੁਸ਼ਦੀ ਸਨ। ਕੁਝ ਉਚੇਰੇ ਔਹਦਿਆਂ ਤੇ ਵੀ ਸਨ। ਵੈਸ਼ ਵਪਾਰੀ ਤੇ ਕ੍ਰਿਸਾਣੀ ਵਿ ਚਲਗੇ ਹੋਏ ਸਨ। ਬਾਹਰੋਂ ਆਏ ਹਾਕਮ ਮੁਸਲਮਾਨਾਂ ਦਾ ਵਤੀਰਾ ਇਥੋਂ ਦੇ ਨਵੇਂ ਬਣੇ ਮੁਸਲਮਾਨਾਂ ਨਾਲ ਕੋਈ ਚੰਗਾ ਨਹੀਂ ਸੀ। ਸੁੰਨੀ ਤੇ ਸ਼ੀਆ ਮੁਸਲਮਾਨਾਂ ਦੇ ਝਗੜੇ ਵੀ ਸਨ। ਦੇਸ਼ ਵਿਚ ਪੁਰਤਗਾਲੀ, ਅੰਗਰੇਜ਼, ਚੀਨੀ, ਤੁਰਕ, ਯਹੂਦੀ ਵੀ ਆ ਗਏ ਸਨ। ਮੁਸਲਮਾਨ ਬੁੱਤ-ਪੂਜ ਨਹੀਂ ਸਨ ਪਰ ਕਬਰ-ਪੂਜ ਸਨ। ਤਾਜ਼ੀਏ ਕੱਢਦੇ ਸਨ ਤੇ ਹਿੰਦੂ ਦੇਵਤਿਆਂ ਵੱਲ ਵੀ ਝੁਕ ਰਹੇ ਸਨ। ਹਿੰਦੂ ਖਾਣ ਪੀਣ ਵਿਚ ਆਮ ਸੰਜਮੀ ਸਨ, ਵਰਤ ਰਖਦੇ ਸਨ। ਪਹਿਰਾਵੇ ਵਿਚ ਵੀ ਸੰਜਮੀ ਸਨ। ਪਰ ਮੁਸਲਮਾਨ ਵਧੇਰੇ ਐਸ਼-ਇਸ਼ਰਤ ਵਿਚ ਲੱਗੇ ਰਹਿੰਦੇ ਸਨ। ਗੁਲਾਮੀ ਵੀ ਕਿਸੇ ਨਾ ਕਿਸੇ ਰੂਪ ਵਿਚ ਪਰਚਲਤ ਸੀ। ਹਿੰਦੂ ਆਮ ਤੌਰ ਤੇ ਮਾਸ ਨਹੀਂ ਸਨ ਵਰਤਦੇ ਪਰ ਮੁਸਲਮਾਨ ਮਾਸਾਹਾਰੀ ਸਨ। ਮੁਸਲਮਾਨਾਂ ਵਿਚ ਸ਼ਰਾਬ ਵੀ ਆਮ ਸੀ, ਰਾਜਪੂਤ ਅਫ਼ੀਮ ਖਾਂਦੇ ਸਨ। ਜੋਗੀ ਤੇ ਸੰਨਿਆਸੀ ਭੰਗ, ਚਰਸ ਦੀ ਵਰਤੋਂ ਕਰਦੇ ਸਨ। ਹਿੰਦੂ ਵੀ ਭੰਗ ਵੱਲ ਪ੍ਰਵਿਰਤ ਸਨ। ਤਮਾਕੂ ਹਾਲੀ ਆਮ ਨਹੀਂ ਸੀ ਪਰ ਜਹਾਂਗੀਰ ਦੇ ਸਮੇਂ ਤੋਂ ਤਮਾਕੂ ਆਮ ਹੋ ਗਿਆ ਸੀ। ਚੌਪਟ, ਸ਼ਤਰੰਜ, ਤਾਸ਼ ਆਮ ਖੇਡੇ ਜਾਂਦੇ ਸਨ। ਸ਼ਿਕਾਰ ਖੇਡਣਾ ਸ਼ੁਗਲ ਸੀ। ਮਦਾਰੀ ਦਾ ਤਮਾਸ਼ਾ ਜਾਂ ਜਾਦੂ ਦੇ ਖੇਲ ਦਿਖਾਏ ਜਾਂਦੇ ਸਨ। ਨਟ ਖੇਡਾਂ ਦਿਖਾਉਂਦੇ ਸਨ। ਨਾਚ-ਪਾਰਟੀਆਂ ਆਮ ਸਨ। ਮੇਲੇ ਅਤੇ ਤਿਉਹਾਰ ਮਨਾਏ ਜਾਂਦੇ ਸਨ। ਹਿੰਦੂਆਂ ਤੇ ਮੁਸਲਮਾਨਾਂ ਦੇ ਮੇਲੇ ਅਤੇ ਤਿਉਹਾਰ ਵਖਰੇ ਸਨ ਪਰ ਆਮ ਕਰਕੇ ਦੋਵੇਂ ਧਿਰਾਂ ਹਰ ਥਾਂ ਸ਼ਾਮਲ ਹੁੰਦੀਆਂ ਸਨ।

ਹਿੰਦੂ ਇਸਤ੍ਰੀਆਂ ਦੀ ਪਦਵੀ ਉਹ ਨਹੀਂ ਸੀ ਰਹੀ ਜੋ ਵੈਦਕ ਸਮੇਂ ਵਿਚ ਸੀ। ਪਰਦੇ ਦਾ ਰਿਵਾਜ ਵਧ ਰਿਹਾ ਸੀ। ਆਜ਼ਾਦ ਫਿਰਨਾ ਤੁਰਨਾ ਨਾ ਹੋਣ ਤੁਲ ਸੀ। ਬਚਪਨ ਦੀਆਂ ਸ਼ਾਦੀਆਂ ਹੁੰਦੀਆਂ ਸਨ। ਬਹੁਤ ਲੜਕੀਆਂ ਬਚਪਨ ਵਿਚ ਹੀ ਵਿਧਵਾ ਹੋ ਜਾਂਦੀਆਂ ਸਨ ਅਤੇ ਸਾਰਾ ਜੀਵਨ ਦੁਖੀ ਰਹਿੰਦੀਆਂ ਸਨ। ਮੁਸਲਮਾਨਾਂ ਵਿਚ ਤਿੰਨ ਚਾਰ ਵਿਆਹ ਆਮ ਸਨ, ਹਿੰਦੂਆਂ ਵਿਚ ਨਹੀਂ। ਮੁਸਲਮਾਨਾਂ ਵਿਚ ਤਲਾਕ ਸੀ ਪਰ ਹਿੰਦੂਆਂ ਵਿਚ ਨਹੀਂ। ਮੁਸਲਮਾਨਾਂ ਦੇ ਸਮੇਂ ਰਈਅਤ ਨੂੰ ਵਿਦਿਆ ਦੇਣਾ ਹਕੂਮਤ ਦਾ ਫਰਜ਼ ਨਹੀਂ ਸੀ ਮੰਨਿਆਂ ਹੋਇਆ। ਪਰ ਮੰਦਰਾਂ, ਮਸੀਤਾਂ ਵਿਚ ਪੜ੍ਹਾਈ ਕਰਾਈ ਜਾਂਦੀ ਸੀ। ਹਿੰਦੂ ਸੰਸਕ੍ਰਿਤ, ਹਿੰਦੀ ਪੜ੍ਹਦੇ ਸਨ ਅਤੇ ਮੁਸਲਮਾਨ ਫਾਰਸੀ। ਜੋ ਹਿੰਦੂ ਫ਼ਾਰਸੀ ਪੜ੍ਹਨਾ ਚਾਹੁੰਦੇ, ਉਹ ਮਦਰਸਿਆਂ ਜਾਂ ਮਸੀਤਾਂ ਵਿਚ ਪੜ੍ਹਦੇ, ਸਰਕਾਰੀ ਨੌਕਰੀ ਲਈ ਫਾਰਸੀ ਪੜ੍ਹਿਆ ਹੋਣਾ ਜ਼ਰੂਰੀ ਸੀ। ਹਿੰਦੂ ਲੋਕ ਆਮ ਪੜ੍ਹੇ ਲਿਖੇ ਸਨ। ਮੁਗ਼ਲ ਕਾਲ ਵਿਚ ਸਾਹਿਤ ਰਚਨਾ ਚੰਗੇ ਪੱਧਰ ਦੀ ਹੋਈ। ਮੁਗ਼ਲਾਂ ਨੂੰ ਸ਼ਿਲਪਕਲਾ, ਚਿੱਤਰਕਲਾ, ਉਸਾਰੀ ਕਲਾ, ਰਾਗ, ਸੁਲੇਖਣੀ (Calligraphy) ਦਾ ਸ਼ੌਕ ਸੀ।

ਗੁਰੂ ਅੰਗਦ ਸਾਹਿਬ ਦੀ ਰਚਨਾ ਵਿਚ ਉਪਰਲੀ ਸਮਕਾਲੀ ਦਸ਼ਾ ਦੇ ਸਾਰੇ ਪੱਖਾਂ ਦੇ ਚਿੰਨ੍ਹ ਵਿਦਮਾਨ ਹਨ :

ਆਖਣੁ ਆਖਿ ਨ ਰਜਿਆ ਸੁਨਣਿ ਨ ਰਜੇ ਕੰਨ ॥
ਅਖੀਂ ਦੇਖਿ ਨ ਰਜੀਆ ਗੁਣ ਗਾਹਕ ਇਕ ਵੰਨ ॥
ਭੁਖਿਆ ਭੁਖ ਨ ਉਤਰੈ ਗਲੀ ਭੁਖ ਨ ਜਾਇ ॥
ਨਾਨਕ ਭੁਖਾ ਤਾ ਰਜੈ ਜਾਂ ਗੁਣ ਕਹਿ ਗੁਣੀ ਸਮਾਇ ॥

ਭਾਵੇਂ ਸਮੁਚੇ ਰੂਪ ਵਿਚ ਉਪਰ ਦਰਜ ਸਲੋਕ ਦਾ ਮਜ਼ਮੂਨ ਇੰਦ੍ਰੀ-ਰਸਾਂ ਅਤੇ ਸਦਾਚਾਰਕ ਸੰਜਮ ਦੀ ਟੱਕਰ ਹੈ ਪਰ ਇਸ ਦੀਆਂ 'ਆਖਣੁ ਆਖਿ ਨ ਰਜਿਆ', 'ਸੁਨਣ ਨ ਰਜੇ ਕੰਨ', 'ਅਖੀਂ ਦੇਖਿ ਨਾ ਰਜੀਆਂ', 'ਭੁਖਿਆ ਭੁਖ ਨ ਉਤਰੈ', ਆਦਿ ਸਤਰਾਂ ਸਮੇਂ ਦੀ ਪਦਾਰਥਕ ਰੁਚੀ ਤੇ ਲਾਲਚ ਵਲ ਸੰਕੇਤ ਕਰਦੀਆਂ ਹਨ। ਇਸੇ ਤਰ੍ਹਾਂ 'ਮੰਤ੍ਰੀ ਹੋਇ ਅਠੂਹਿਆ ਨਾਗੀ ਲਗੈ ਜਾਇ' ਵਿਚ ਸਮਾਜ ਅੰਦਰ ਜੰਤਰ, ਮੰਤਰ ਦੇ ਪ੍ਰਚਲਤ ਹੋਣ ਦਾ ਸੰਕੇਤ ਵੀ ਹੈ। ਮਨੁਖੀ ਸੁਭਾ ਦੀ ਬੇਸਬਰੀ ਤੇ ਅਸੰਜਮਤਾ ਵਲ ਵੀ ਸੰਕੇਤ ਹੈ ਅਤੇ 'ਆਪਣ ਹਥੀ ਆਪਣੈ ਦੇ ਕੂਚਾ ਆਪੇ ਲਾਇ' ਵਿਚ ਹਉਮੈ ਦੀ ਮੂਰਖਤਾ ਦਾ ਵੀ ਇਸ਼ਾਰਾ ਹੈ। 'ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ' ਵਿਚ ਉਸ ਸਮੇਂ ਦੇ ਸਮਾਜ ਵਿਚ ਵੈਦ ਦੇ ਸਤਿਕਾਰ ਦਾ ਖਿਆਲ ਆਇਆ ਹੈ, ਰੋਗਾਂ ਦੀ ਹੋਂਦ ਦਾ ਇਤਿਹਾਸਕ ਇਸ਼ਾਰਾ ਹੈ ਅਤੇ ਦਵਾ-ਦਾਰੂ ਦੀ ਆਮ ਵਰਤੋਂ ਦਾ ਸੰਕੇਤ ਹੈ। ਇਹੋ ਜਿਹੀਆਂ ਬਹੁਤ ਸਾਰੀਆਂ ਸਤਰਾਂ ਸਮੇਂ ਦੀ ਪਿਠ-ਭੂਮੀ ਦਿੰਦੀਆਂ ਹਨ। ਪਰ ਨਿਮਨ ਦਰਜ ਸਲੋਕ ਬਹੁਤ ਗੰਭੀਰ ਮਸਲਿਆਂ ਵਲ ਸੰਕੇਤ ਕਰਦਾ ਹੈ। ਇਹ ਸਮਾਜਕ ਗਿਰਾਵਟ ਦਾ ਪੂਰਾ ਚਿੱਤਰ ਹੈ :

ਨਾਉ ਫਕੀਰੈ ਪਾਤਿਸਾਹੁ ਮੂਰਖ ਪੰਡਿਤੁ ਨਾਉ ॥
ਅੰਧੇ ਕਾ ਨਾਉ ਪਾਰਖੂ ਏਵੈ ਕਰੇ ਗੁਆਉ ॥

ਇਲਤਿ ਕਾ ਨਾਉ ਚਉਧਰੀ ਕੂੜੀ ਪੂਰੇ ਥਾਉ ॥
ਨਾਨਕ ਗੁਰਮੁਖਿ ਜਾਣੀਐ ਕਲਿ ਕਾ ਏਹੁ ਨਿਆਉ ॥੧॥

ਇਸੇ ਤਰ੍ਹਾਂ ਹੇਠਲੇ ਸ਼ਲੋਕ ਵਿਚ ਨਿਰਜਨ ਦੀ ਭਗਤੀ ਤੋਂ ਇਲਾਵਾ ਗੁਰੂ ਸਾਹਿਬ ਉਸ ਸਮੇਂ ਦੀ ਵਰਣ-ਆਸ਼੍ਰਮ ਸੰਸਥਾ ਅਤੇ ਵੈਦਕ ਤੇ ਗੈਰ-ਵੈਦਕ ਧਰਮਾਂ ਵਲ ਵੀ ਸੰਕੇਤ ਕਰ ਰਹੇ ਹਨ, ਅਤੇ ਜੋਗੀਆਂ ਤੇ ਬ੍ਰਾਮ੍ਹਣਾਂ ਦੇ ਆਸ਼ਿਆਂ ਦਾ ਫ਼ਰਕ ਵੀ ਦਰਸਾ ਰਹੇ ਹਨ ; ਨਵੀਂ ਚਲ ਰਹੀ ਭਗਤੀ ਦੀ ਲਹਿਰ ਦਾ ਬਲ ਵੀ ਦਸ ਰਹੇ ਹਨ :

ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਾਹਮਣਹ ॥
ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾਕ੍ਰਿਤਹ ॥
ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ ॥
ਨਾਨਕੁ ਤਾਕਾ ਦਾਸੁ ਹੈ ਸੋਈ ਨਿਰੰਜਨ ਦੇਉ ॥੩॥

ਇਉਂ ਹੀ ਹਰ ਸ਼ਲੋਕ ਵਿਚ ਸਮਕਾਲੀ ਹਾਲਾਤ, ਸਥਿਤੀਆਂ, ਦਰਸ਼ਨ, ਵਿਚਾਰਾਂ ਤੇ ਆਚਰਨ ਵਲ ਸੰਕੇਤ ਹੈ । ਸਮਕਾਲੀ ਜੀਵਨ ਦੇ ਬਹੁਤ ਸਾਰੇ ਅੰਗ ਆਪ ਦੇ ਥੋੜ੍ਹੇ ਜਿਨੇ ਸ਼ਲੋਕਾਂ ਵਿਚ ਆ ਗਏ ਹਨ । 'ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ'—ਇਹ ਤੁਕ ਅਧਿਆਤਮਕ ਤੇ ਧਰਮ ਦੀਆਂ ਗਲਾਂ ਤੋਂ ਛੁਟ ਪ੍ਰੇਮ-ਕਹਾਣੀਆਂ, ਪੌਰਾਣਿਕ ਕਥਾਵਾਂ ਤੇ ਮਾਨਵੀ ਜਜ਼ਬੇ ਦੀ ਦਸ ਵੀ ਪਾਉਂਦੀ ਹੈ । 'ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਦੀਜੈ ਡਾਰਿ'—ਦੀ ਤੁਕ ਸਮੇਂ ਦੀਆਂ ਬੰਦਗੀ, ਨਿਮਰਤਾ, ਤਿਆਗ, ਕੁਰਬਾਨੀ ਦੀਆਂ ਕੀਮਤਾਂ ਬਾਰੇ ਵੀ ਦਸ ਰਹੀ । 'ਦੇਂਦੇ ਥਾਵਹੁ ਦਿਤਾ ਚੰਗਾ ਮਨਮੁਖਿ ਐਸਾ ਜਾਣੀਐ'—ਵਿਚ ਅਕਿਰਤਘਣਤਾ ਵੀ ਹੈ, ਲੋਭ ਤੇ ਮੋਹ ਦੇ ਪਸਾਰੇ ਦਾ ਸੰਕੇਤ ਵੀ ਹੈ ਅਤੇ ਪਦਾਰਥਵਾਦ ਦੇ ਗ਼ਲਤ ਝੁਕਾਉ ਵਲ ਵੀ ਇਸ਼ਾਰਾ ਹੈ । 'ਅਠੀ ਪਹਰੀ ਅਠ ਖੰਡ ਨਾਵਾ ਖੰਡੁ ਸਰੀਰੁ, ਤਿਸੁ ਵਿਚਿ ਨਉਨਿਧਿ ਨਾਮੁ ਏਕੁ ਭਾਲਹਿ ਗੁਣੀ ਗਹੀਰੁ'—ਵਿਚ ਜ਼ਮਾਨੇ ਦੀ ਬਾਹਰਮੁਖੀ ਰੁਚੀ ਦਾ ਸੰਕੇਤ ਪ੍ਰਤੱਖ ਹੈ ਪਰ ਥੋੜ੍ਹੇ ਅੰਤਰਮੁਖੀ ਵੀ ਸਨ । 'ਉਥੇ ਪਾਪੁ ਪੁੰਨੁ ਬੀਚਾਰੀਐ'—ਦਾ ਨਿਆਂ-ਸੰਕਲਪ ਇਥੋਂ ਦੀਆਂ ਸ਼ਾਹੀ ਦਰਬਾਰਾਂ ਤੇ ਕਚਹਰੀਆਂ ਦੇ ਵਿਚਾਰ ਤੋਂ ਆਇਆ ਹੈ । ਨੌਕਰਾਂ-ਚਾਕਰਾਂ ਦੀ ਨਿਮਕ-ਹਰਾਮ ਰੁਚੀ ਅਤੇ ਸਵਾਲ-ਜਵਾਬ ਕਰਨ ਦੀ ਗੁਸਤਾਖੀ ਵਲ ਆਪ ਨੇ—'ਬਧਾ ਚਟੀ ਜੋ ਭਰੇ', 'ਸਲਾਮ ਜਬਾਬ ਦੋਵੇ ਕਰੇ' ਆਦਿ ਦੇ ਬਹੁਤ ਸਾਰੇ ਸੰਕੇਤ ਕੀਤੇ ਹਨ ਜਿਵੇਂ ਗੁਰੂ ਨਾਨਕ ਸਾਹਿਬ ਨੇ ਕਲਜੁਗੀ ਦਸ਼ਾ ਦਸਦਿਆਂ ਕਿਹਾ ਹੈ—'ਜਾ ਸਿਕਦਾਰੈ ਪਵੈ ਜੰਜੀਰੀ ਚਾਕਰੁ ਹਥੋ ਮਰਣਾ', 'ਨਾਨਕ ਅੰਧਾ ਹੋਇ ਕੈ ਰਤਨਾ ਪਰਖਣ ਜਾਇ' ਵਿਚ ਸੰਕੇਤ ਕੀਤੇ ਹਨ—'ਵਸਤੂ ਲਈ ਵਣਜਾਰਈ ਵਖਰੁ ਬਧਾ ਪਾਇ' । ਉਦੋਂ ਦੇ ਸ਼ਾਹੀ ਫ਼ੁਰਮਾਨ ਵੀ ਇਸੇ ਤਰ੍ਹਾਂ ਦੇ ਹੁੰਦੇ ਹੋਣੇ ਹਨ ਜਿਨ੍ਹਾਂ ਤੋਂ ਆਪ ਨੇ ਪ੍ਰਭੂ ਦੇ ਡਾਢੇ ਫਰਮਾਨ ਦੀ ਵਿਆਖਿਆ ਦਿੱਤੀ ਹੈ :

ਤਿਸੁ ਸਿਉ ਕੈਸਾ ਬੋਲਣਾ ਜਿ ਆਪੇ ਜਾਣੈ ਜਾਣੁ ॥
ਚੀਰੀ ਜਾਕੀ ਨਾ ਫਿਰੈ ਸਾਹਿਬੁ ਸੋ ਪਰਵਾਣੁ ॥
ਚੀਰੀ ਜਿਸਕੀ ਚਲਣਾ ਮੀਰ ਮਲਕ ਸਲਾਰ ॥
ਜੋ ਤਿਸੁ ਭਾਵੈ ਨਾਨਕਾ ਸਾਈ ਭਲੀ ਕਾਰ ॥

ਜਿਨ੍ਾ ਚੀਰੀ ਚਲਣਾ ਹਥਿ ਤਿਨ੍ਾ ਕਿਛੁ ਨਾਹਿ ॥
ਸਾਹਿਬ ਕਾ ਫੁਰਮਾਣੁ ਹੋਇ ਉਠੀ ਕਰ ਲੈ ਪਾਹਿ ॥
ਜੇਹਾ ਚੀਰੀ ਲਿਖਿਆ ਤੇਹਾ ਹੁਕਮੁ ਕਮਾਹਿ ॥
ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ ॥

ਅਧਿਆਇ ਤੀਜਾ

# ਪ੍ਰਤਿਭਾ ਦਾ ਵਿਕਾਸ : ਪ੍ਰੇਰਨਾ-ਸਰੋਤ

ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ ॥
ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ ॥
(ਗਉੜੀ, ਮਹਲਾ ੫, ਪੰਨਾ ੨੦੪)

ਹਰ ਜੀਵ ਨੂੰ ਮੂਲ ਰੂਪ ਵਿਚ ਜਨਮ ਨਾਲ ਹੀ ਪ੍ਰਤਿਭਾ ਮਿਲਦੀ ਹੈ ਜਿਸ ਨੂੰ ਗੁਰਬਾਣੀ ਵਿਚ 'ਕਿਰਤ' ਵੀ ਕਿਹਾ ਹੋਇਆ ਹੈ। ਇਹ ਪੂਰਬਲੇ ਜਨਮਾਂ ਜਨਮਾਤਰਾਂ ਦੇ ਸੰਸਕਾਰਾਂ ਦਾ ਸੰਚਿਤ ਰੂਪ ਹੈ। ਇਸ ਜੀਵਨ ਵਿਚ ਜਿਨ੍ਹਾਂ ਹਾਲਾਤ ਨਾਲ ਜੀਵ ਦਾ ਵਾਹ ਪੈਂਦਾ ਹੈ, ਉਨ੍ਹਾਂ ਅਨੁਸਾਰ ਉਹ ਪ੍ਰਤਿਭਾ ਵਿਗਸਦੀ ਹੈ ਜਾਂ ਹੋਰ ਹੋਰ ਰੂਪ ਧਾਰਨ ਕਰਦੀ ਹੈ।

ਭਾਈ ਲਹਿਣਾ ਜੀ ਦੇ ਪੂਰਬਲੇ ਜਨਮਾਂ ਦੀ ਸੰਚਿਤ ਪ੍ਰਤਿਭਾ ਕੈਸੀ ਸੀ—ਇਸ ਗੱਲ ਦਾ ਅਨੁਮਾਨ ਸਾਧਾਰਨ ਜੀਵਾਂ ਲਈ ਜਿਨ੍ਹਾਂ ਨੂੰ ਦੂਰ ਤੀਕ ਗਮਤਾ ਪ੍ਰਾਪਤ ਨਹੀਂ, ਲਾਉਣਾ ਸੰਭਵ ਨਹੀਂ ਹੈ। ਪਰ ਇਹ ਨਿਸਚੈ ਹੈ ਕਿ ਉਹ ਜਨਮਾਂ ਜਨਮਾਤਰਾਂ ਤੋਂ ਭਗਤ ਤੁਰੇ ਆਉਂਦੇ ਹੋਣੇ ਹਨ—'ਪੂਰਬ ਜਨਮ ਹਮ ਤੁਮ੍ਹਰੇ ਸੇਵਕ'। ਗੁਰੂ ਨਾਨਕ ਸਾਹਿਬ ਦੀ ਮਹਾਨਤਾ ਦਾ ਝੌਲਾ ਤੇ ਉਨ੍ਹਾਂ ਦੇ ਜਨਮ ਸਮੇਂ ਦੇ ਚਿਤਰਨ ਵਿਚ ਹੁੰਦਾ ਹੈ, ਜਨਮ ਸਾਖੀਆਂ ਦਸਦੀਆਂ ਹਨ ਕਿ ਉਸ ਸਮੇਂ ਕੈਸੇ ਅਦਭੁਤ ਰਾਗ ਹੋਏ, ਕਿੰਨੇ ਦੇਵੀ ਦੇਵਤੇ ਅਤੇ ਸਿਧ ਪੁਰਖ ਨਮਸਕਾਰ ਕਰਨ ਆਏ, ਆਦਿ। ਪਰ ਹੋਰ ਕਿਸੇ ਗੁਰੂ-ਵਿਅਕਤੀ ਬਾਰੇ ਐਸਾ ਪਤਾ ਨਹੀਂ ਹੈ। ਸ਼ਾਇਦ ਇਸ ਲਈ ਵੀ ਕਿ 'ਜੋਤਿ' ਇਕੋ ਤੁਰਦੀ ਰਹੀ ਤੇ ਉਸਦਾ ਅਸਲ ਅਵਤਰਣ ਇਕੋ ਵਾਰੀ ਸੰਨ 1469 ਈ. ਵਿਚ ਕਤਕ ਦੀ ਪੂਰਨਮਾਸ਼ੀ ਨੂੰ ਹੋਇਆ ਤੇ ਉਹੋ ਆਤਮਾ ਸੰਨ 1708 ਈ. ਤੀਕ ਖੇਲ ਕਰਦੀ ਰਹੀ। ਉਹ ਕੇਵਲ ਸਮੇਂ ਸਮੇਂ ਦੂਜੇ ਮਹਲਾਂ ਵਿਚ ਪਰਵੇਸ਼ ਕਰਦੀ ਰਹੀ 'ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ' ਹੁੰਦਾ ਰਿਹਾ। ਪਰ, ਤਾ ਵੀ ਜਿਸ ਵੀ ਦੂਜੇ ਸਰੀਰ ਵਿਚ ਉਹ ਆਤਮਾ ਜਾਂਦੀ ਸੀ, ਉਹ ਪਹਿਲਾਂ ਵੀ ਕਿਤਨਾ ਹੀ ਉੱਤਮ ਹੁੰਦਾ ਹੋਣਾ ਹੈ—ਇਹ ਤੇ ਨਿਸਚੇ ਹੀ ਹੈ। ਉਹ ਹਿਰਦਾ ਸਿੰਘਾਸਨ ਹੁੰਦਾ ਹੋਣਾ ਹੈ। ਇਹ ਸਭ ਪੂਰਬਲੀ ਭਗਤੀ ਕਾਰਨ ਹੁੰਦਾ ਸੀ। ਭਾਈ ਲਹਿਣਾ ਜੀ ਦੀ ਪੂਰਬਲੇ ਜਨਮ ਦੀ ਘਾਲਣਾ ਬੇਅੰਤ ਹੋਣੀ ਹੈ ਜਿਸ ਕਰਕੇ ਆਪ ਨੂੰ ਸਿਦਕ ਮਿਲਿਆ ਹੋਇਆ ਸੀ। ਗੁਰੂ ਨਾਨਕ ਦੇ ਦਰ ਦੀ ਆਵਾਜ਼ ਭਾਈ ਜੋਧ ਤੋਂ ਸੁਣਦਿਆਂ ਹੀ ਉਹ ਆਤਮਾ ਬਿਹਬਲ ਹੋ ਉਠੀ ਤੇ ਮਿਲਾਪ ਲਈ ਤੜਪ ਪੈਦਾ ਹੋ ਗਈ। ਗੁਰਬਾਣੀ ਤੇ ਕਰੋੜਾਂ ਸੁਣਦੇ ਹਨ ਪਰ ਇਹ ਦਸ਼ਾ ਤੇ ਨਹੀਂ ਆਉਂਦੀ, ਨਾ ਉਹ ਸਿਦਕ ਆਉਂਦਾ

ਹੈ। ਆਪ ਗੁਰੂ ਬਾਬੇ ਦੇ ਦਰ ਤੇ ਪੁੱਜੇ ਤੇ ਐਸਾ ਸਿਦਕ ਆਇਆ ਕਿ ਬੈਰਾਗ ਮਿਲ ਗਿਆ, ਘਰ-ਘਾਟ ਤਿਆਗ ਦਿੱਤਾ, ਕਾਮਲ ਗੁਰੂ ਮਿਲ ਗਿਆ। ਕੀ ਪਤਾ ਕਦੋਂ ਤੋਂ ਬਾਬਾ ਤੇ ਲਹਿਣਾ ਇਕੋ ਸਨ, ਪਹਿਲਾਂ ਕਿੱਥੇ ਕਿੱਥੇ ਤੇ ਕਿਵੇਂ ਕਿਵੇਂ ਸੰਗੀ ਰਹੇ ਸਨ। ਇਸ ਤਰ੍ਹਾਂ ਲਹਿਣਾ ਰੂਪ ਵਿਚ ਜਨਮ ਨਾਲ ਹੀ ਇਹ ਪ੍ਰਤਿਭਾ ਬਲਵਾਨ ਸੀ, ਮਹਾਨ ਬਲਧਾਰੀ ਤੇ ਸ਼ਕਤੀਵਾਨ ਸੀ। ਪਿਛਲੀ ਭਗਤੀ ਤੋਂ ਜਤ, ਧੀਰਜ, ਮਤਿ, ਵੇਦ, ਭਉ, ਤਪ, ਭਾਉ, ਅੰਮ੍ਰਿਤ ਮਿਲੇ ਹੋਏ ਸਨ।

ਜਤੁ ਪਾਹਾਰਾ ਧੀਰਜੁ ਸੁਨਿਆਰੁ ॥
ਅਹਰਣਿ ਮਤਿ ਵੇਦੁ ਹਥੀਆਰੁ ॥
ਭਉ ਖਲਾ ਅਗਨਿ ਤਪ ਤਾਉ ॥
ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥
ਘੜੀਐ ਸਬਦੁ ਸਚੀ ਟਕਸਾਲ ॥

ਉਨ੍ਹਾਂ ਪਾਸ ਉਹ ਹਿਰਦਾ ਜਾਂ ਪ੍ਰਤਿਭਾ ਸੀ ਜਿੱਥੇ 'ਸ਼ਬਦ' ਘੜਿਆ ਜਾਂਦਾ ਹੈ। ਆਪ ਦੇ ਅੰਦਰ ਟਿਕੇ ਹੋਏ 'ਸ਼ਬਦ' ਨੇ ਭਾਈ ਜੋਧ ਦੀ ਆਵਾਜ਼ ਵਿਚੋਂ 'ਸ਼ਬਦ' ਨੂੰ ਪਛਾਣਿਆ ਸੀ।

ਭਾਈ ਲਹਿਣਾ ਜੀ ਨੇ ਤੇ ਆਰੰਭ ਹੀ ਬੜੀ ਪ੍ਰਬਲ ਪੂੰਜੀ ਨਾਲ ਕੀਤਾ। ਉਨ੍ਹਾਂ ਦੇ ਜੀਵਨ ਦੀ ਹਰ ਘਟਨਾ ਨੇ ਅੰਦਰਲੀ ਪ੍ਰਤਿਭਾ ਨੂੰ ਜਗਾਇਆ। ਆਪ ਦੇ ਜੀਵਨ ਦੀ ਹਰ ਗੱਲ ਨੇ ਆਪਦੀ ਪ੍ਰਤਿਭਾ ਨੂੰ ਬਲ ਦਿੱਤਾ। ਸਾਊ ਮਾਤਾ-ਪਿਤਾ ਦੇ ਘਰ ਜਨਮ ਮਿਲਿਆ। ਉਨ੍ਹਾਂ ਤੋਂ ਦੇਵ-ਭਗਤੀ ਪਾਈ। ਭਗਤੀ ਸਦਾ ਭਗਤੀ ਹੈ। ਉਸ ਨਾਲ ਅੰਦਰ ਪਰਿਵਰਤਨ ਹੁੰਦਾ ਰਹਿੰਦਾ ਹੈ। ਗਲ ਸਿਦਕ ਦੀ ਹੈ। ਆਪ ਨੂੰ ਵਿਦਿਆ ਦਾ ਦਾਨ ਚੰਗੀ ਮਾਤਰਾ ਵਿਚ ਪ੍ਰਾਪਤ ਹੋਇਆ ਭਾਵੇਂ ਇਸ ਬਾਰੇ ਵੇਰਵੇ ਨਹੀਂ ਮਿਲ ਸਕੇ। ਆਪ ਨੇ ਕਾਰ-ਵਿਹਾਰ ਕੀਤਾ। ਵਣਜ ਵਾਪਾਰ ਕੀਤਾ ਤੇ ਪ੍ਰਤਿਭਾ ਹੋਰ ਲਿਸ਼ਕੀ। ਆਪਦਾ ਸ਼ੁਰੂ ਤੋਂ ਹੀ ਸਾਊ ਲੋਕਾਂ ਨਾਲ ਵਾਹ ਰਿਹਾ, ਰਾਠਾਂ ਤੇ ਹਾਕਮਾਂ ਦਾ ਵੀ ਸਾਥ ਮਿਲਿਆ। ਮਤ-ਦੀ-ਸਰਾਂ ਦੇ ਚੌਧਰੀ ਤੇ ਫੀਰੋਜ਼ਪੁਰ ਦੇ ਹਾਕਮ ਨਾਲ ਵਾਹ ਰਿਹਾ ਤੇ ਕਈ ਪ੍ਰਕਾਰ ਦੇ ਕੌੜੇ-ਮਿਠੇ ਤਜਰਬੇ ਹੋਏ। ਪਦਾਰਥਵਾਦੀ ਜੀਵਨ ਦੀ ਸੂਝ ਮਿਲੀ, ਉਸ ਦੇ ਉਚਾਣ-ਨਿਵਾਣ ਦੇਖੇ। ਆਪ ਨੇ ਬਾਬਰ ਦੇ ਹੱਲੇ ਦੇਖੇ। ਆਪ ਦੇ ਪਰਿਵਾਰ ਨੂੰ ਉਖੜਨਾ ਪਿਆ, ਇਹ ਵੀ ਗੰਭੀਰ ਤਜਰਬਾ ਸੀ। ਫਿਰ ਕਈ ਥਾਂਈ ਕਾਰ-ਵਿਹਾਰ ਕੀਤਾ ਤੇ ਛੱਡਿਆ, ਇਹ ਵੀ ਅਮੋਲਕ ਤਜਰਬਾ ਹੈ— ਰਸਤੇ ਦੇ ਪੈਂਡੇ ਵਿਚ ਅਨੇਕ ਪ੍ਰਕਾਰ ਦੇ ਅਨੁਭਵ ਹੁੰਦੇ ਹਨ। ਗੁਰੂ ਬਾਬੇ ਨੂੰ ਮਿਲਣ ਦੀ ਤੜਪ ਬਿਰਹਾ ਦਾ ਮਹਾਨ ਅਨੁਭਵ ਹੈ। ਗੁਰੂ-ਦਰ ਤੇ ਪੁਜ ਕੇ ਗੁਰੂ-ਭਗਤੀ ਤੇ ਸੇਵਾ ਵਿਚ ਲਗਣਾ ਤੇ ਮਹਾਨ ਭਾਗਸ਼ਾਲੀ ਸੀ। ਸਿਮਰਨ, ਸੇਵਾ ਦੀ ਕਮਾਈ ਨਦਰਿ ਹੈ ਤੇ ਮਨੁਖ ਆਪੇ ਹੀ ਨਿਹਾਲ ਹੋ ਜਾਂਦਾ ਹੈ, ਉਸ ਨੂੰ ਕੋਈ ਲੋੜ ਹੋਰ ਨਹੀਂ ਰਹਿੰਦੀ। ਨਾਮ ਦੀ ਮਿਠਾਸ ਤੇ ਨਾਮ ਦੇ ਰੰਗ ਵਿਚ ਉਹ ਜੀਂਦਾ ਹੈ। ਇਸ ਅਵਸਰ ਨੇ ਸਤ ਸਾਲ ਵਿਚ ਆਪ ਦੀ ਪ੍ਰਤਿਭਾ ਨੂੰ ਪੂਰਾ ਚੇਤੰਨ ਕਰ ਦਿੱਤਾ। ਆਪ ਵਿਚ ਉਹ ਕੁਝ ਆ ਗਿਆ ਜੋ ਗੁਰੂ ਨਾਨਕ ਵਿਚ ਸੀ। ਆਪ ਧੁਰਕੇ ਸ਼ਬਦ ਨਾਲ ਜੁੜ ਗਏ ਸਨ। ਆਪ ਦੀ ਦ੍ਰਿਸ਼ਟੀ

ਬੋਲ, ਬਚਨ, ਕਾਵਿ-ਰਚਨਾ ਵਿਚ ਬਾਬੇ ਦੀ ਸ਼ਕਤੀ ਆ ਗਈ ।

ਭਾਈ ਲਹਿਣਾ ਜੀ 'ਗੁਰੂ ਅੰਗਦ' ਹੋ ਗਏ । ਗੁਰੂ ਨਾਨਕ ਸਾਹਿਬ ਦਾ ਵਿਛੋੜਾ ਅਸਹਿ ਸੀ । ਇਸ ਦਸ਼ਾ ਵਿਚ ਆਪ ਦੀ ਪ੍ਰਤਿਭਾ ਨੇ ਕੇਵਲ ਇਸ ਰੰਗ ਵਿਚ ਸਲੋਕ ਉਚਾਰੇ ਜਿਨ੍ਹਾਂ ਦੀ ਪ੍ਰਤਿਨਿਧਤਾ ਇਹ ਸਲੋਕ ਕਰਦਾ ਹੈ :

ਜਿਸ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ ॥
ਧ੍ਰਿਗੁ ਜੀਵਣ ਸੰਸਾਰਿ ਤਾਕੈ ਪਾਛੈ ਜੀਵਣਾ ॥

(ਵਾਰ ਸ੍ਰੀ ਰਾਗ, ੨)

ਇਸ ਸਲੋਕ ਦੇ ਕਈ ਤਰ੍ਹਾਂ ਦੇ ਅਰਥ ਕੀਤੇ ਜਾਂਦੇ ਹਨ ਪਰ ਅਸਲੋਂ ਇਹ ਗੁਰੂ-ਵਿਛੋੜੇ ਦੇ ਅਸਹਿ ਦੁਖ ਦਾ ਹੀ ਸੂਚਕ ਹੈ । ਗੁਰੂ ਹੀ ਆਪ ਲਈ ਗੋਬਿੰਦ ਰੂਪ ਸੀ । ਸੋ ਆਪ ਦੀ ਦਸ਼ਾ ਉਹੋ ਹੋਣੀ ਸੀ, ਜੋ ਮੱਛੀ ਦੀ ਪਾਣੀ ਤੋਂ ਵਿਛੜ ਕੇ ਹੁੰਦੀ ਹੈ । ਪਰ ਹੌਲੀ ਹੌਲੀ ਆਪ ਹੁਕਮ ਦੇ ਬੱਧੇ, ਗੁਰੂ-ਭਾਣੇ ਵਿਚ ਆਏ ਤੇ ਸਾਵਧਾਨ ਹੋ ਕੇ ਅਰਸ਼ੀ ਉਦੇਸ਼ ਦੀ ਸੰਭਾਲ ਸ਼ੁਰੂ ਕੀਤੀ । ਇਥੇ ਇਕ ਹੋਰ ਪਵਿੱਤਰ ਭਾਵ ਨੇ ਆ ਪ੍ਰਤਿਭਾ ਨੂੰ ਟੁੰਭਿਆ । ਉਹ ਭਾਵਨਾ ਸੀ :

ਦੀਖਿਆ ਆਖਿ ਬੁਝਾਇਆ ਸਿਫਤੀ ਸਚਿ ਸਮੇਉ ।
ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕ ਦੇਉ ॥

(ਵਾਰ ਮਾਝ, ੨੭ ੧)

ਇਕ ਬੜੀ ਪਵਿੱਤਰ ਭਾਵਨਾ ਹੈ । ਗੁਰੂ ਅੰਗਦ ਇਸ ਭਾਵਨਾ ਤੋਂ ਗੁਰਤਾ ਦੇ ਸਮੇਂ ਵਿਚ ਮੁਕਤ ਨਹੀਂ ਹੋ ਸਕੇ । ਕਿਤੇ ਕਿਸੇ ਰੰਗ ਵਿਚ ਆਏ ਤਾਂ ਕੋਈ ਸਲੋਕ ਉਚਾਰਿਆ ਹੈ ਤੇ 13 ਸਾਲਾਂ ਵਿਚ ਕੇਵਲ ਸਠ ਸ਼ਲੋਕ ਉਚਾਰੇ, ਜੇ ਉਪਰਲੇ ਦੋਹਾਂ ਨੂੰ ਵੱਖਰੇ ਰਖ ਦੇਈਏ । ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਆਪ ਦੇ ਕੇਵਲ 62 ਸ਼ਲੋਕ ਹਨ । ਆਪ ਗੁਰ-ਉਪਦੇਸ਼ ਤੇ ਜ਼ਰੂਰ ਕਰਦੇ ਰਹੇ । ਆਪ ਦੇ ਸਾਰੇ ਦੇ ਸਾਰੇ ਸਿੱਖ ਐਸੇ ਸਨ ਜਿਨ੍ਹਾਂ ਗੁਰੂ ਨਾਨਕ ਦੇਵ ਜੀ ਦੇ ਸਾਖਿਆਤ ਦਰਸ਼ਨ ਕੀਤੇ ਹੋਏ ਸਨ, ਜਿਨ੍ਹਾਂ ਵਿਚੋਂ ਬਹੁਤਿਆਂ ਨੇ ਗੁਰੂ-ਬਾਬੇ ਦੇ ਮੁਖਾਰਬਿੰਦ ਤੋਂ ਅੰਮ੍ਰਿਤ ਉਪਦੇਸ਼ ਸੁਣਿਆ ਸੀ, ਜਿਨ੍ਹਾਂ ਗੁਰੂ ਅੰਗਦ ਜੀ ਨੂੰ ਗੁਰੂ ਬਾਬੇ ਦੇ ਚਰਨਾਂ ਨਾਲ ਲਿਪਟਿਆ ਦੇਖਿਆ ਹੋਇਆ ਸੀ । ਐਸੇ ਸਤਸੰਗੀਆਂ ਨੂੰ ਉਪਦੇਸ਼ ਕਰਨਾ ਕਠਨ ਵੀ ਹੈ ਤੇ ਗੁਰੂ ਬਾਬੇ ਦਾ ਉਪਦੇਸ਼ ਹਾਲੀ ਗੂੰਜ ਵੀ ਰਿਹਾ ਸੀ । ਤੇਰ੍ਹਾਂ ਸਾਲਾਂ ਦਾ ਸਮਾਂ ਕੋਈ ਬਾਹਲਾ ਨਹੀਂ ਹੈ । ਇਹ ਪ੍ਰਤਿਭਾ ਅੰਦਰ ਹੀ ਗੁਣਗੁਣਾਉਂਦੀ ਰਹੀ । ਅੰਦਰ ਹੀ ਸ਼ਬਦ ਗੂੰਜਦਾ ਰਿਹਾ ਤੇ ਉਸ ਦਾ ਪ੍ਰਭਾਵ ਸੰਗਤਾਂ ਨੂੰ ਮਿਲਦਾ ਰਿਹਾ ਹੈ । ਇਸ ਮੂਕ ਉਪਦੇਸ਼ ਵਿਚ ਵੀ ਕਿਤਨਾ ਰਸ ਹੋਣਾ ਹੈ ।

ਜਦੋਂ ਇਸ ਪ੍ਰਤਿਭਾ ਨੇ ਆਪਣੀ ਖਾਮੋਸ਼ੀ ਨੂੰ ਤੋੜਿਆ, ਉਸ ਨੇ ਗੁਰੂ ਨਾਨਕ ਬਾਣੀ ਦਾ ਅਨੁਸਰਣ ਹੀ ਕੀਤਾ ਹੈ ਤੇ ਇਹੋ ਹੀ ਉਸ ਨੇ ਕਰਨਾ ਸੀ । ਗੁਰੂ ਅੰਗਦ ਦੇ ਹਿਰਦੇ ਵਿਚ ਗੁਰੂ ਨਾਨਕ ਦੇਵ ਜੀ ਦੇ ਉਚਾਰੇ ਸਲੋਕ ਲਟਕ ਰਹੇ ਸਨ, ਜਿਨ੍ਹਾਂ ਦੇ ਭਾਵ ਬਾਰੇ ਕਈ ਵਾਰੀ ਉਨ੍ਹਾਂ ਗੁਰੂ ਬਾਬੇ ਦੇ ਆਪਣੇ ਬਚਨ ਸੁਣੇ ਸਨ, ਜਿਨ੍ਹਾਂ ਦੀ ਵਿਆਖਿਆ ਉਨ੍ਹਾਂ ਗੁਰੂ ਬਾਬੇ ਤੋਂ ਸੁਣੀ ਸੀ, ਜਿਨ੍ਹਾਂ ਸਬੰਧੀ ਚਰਚਾ ਉਨ੍ਹਾਂ ਦੇ ਸਾਮ੍ਹਣੇ ਹੋਈ ਸੀ । ਗੁਰੂ ਅੰਗਦ

ਦੇ ਸਲੋਕਾਂ ਦਾ ਆਪਣਾ ਰੰਗ ਹੈ, ਮੌਲਿਕਤਾ ਹੈ, ਉਹ ਪੂਰਨ ਅਧਿਕਾਰ ਸਹਿਤ ਉਚਾਰਨ ਹੋਏ ਹਨ, ਪਰ ਉਨ੍ਹਾਂ ਦੀ ਦੁਨੀਆਂ ਬਾਬੇ ਨਾਨਕ ਦੀ ਦੁਨੀਆਂ ਹੀ ਹੈ। ਬਰੀਕ ਵੇਰਵੇ ਵਿਚ ਤੇ ਉਨ੍ਹਾਂ ਦੇ ਮਜ਼ਮੂਨ ਵਿਸ਼ਲੇਸ਼ਣਾਤਮਕ ਤੇ ਵਿਆਖਿਆਮਈ ਹਨ ਪਰ ਅਸਲ ਵਿਚ ਉਹ ਬਾਬੇ ਦੀ ਆਵਾਜ਼ ਹਨ, ਉਸੇ ਦਾ ਨਾਦ ਹਨ, ਉਸੇ ਦਾ ਵੇਦ ਹਨ, ਉਸੇ ਦੇ ਗੀਅ-ਰਸ ਵਿਚ ਹਨ। ਗੁਰੂ ਅੰਗਦ ਦੀ ਪ੍ਰਤਿਭਾ ਨਾਨਕ-ਜੋਤਿ ਦੇ ਚਾਨਣ ਵਿਚ ਸਦਾ ਤੁਰਦੀ ਰਹੀ। ਇਸ ਗੱਲ ਦੇ ਪ੍ਰਮਾਣ ਵਜੋਂ ਵਾਰ ਆਸਾ, ਵਾਰ ਮਾਝ ਤੇ ਵਾਰ ਸਾਰੰਗ ਵਿਚਲੇ ਗੁਰੂ ਨਾਨਕ ਅਤੇ ਗੁਰੂ ਅੰਗਦ ਦੇ ਸਲੋਕਾਂ ਦਾ ਪਰਸਪਰ ਸਬੰਧ ਦੇਖਣਾ ਯੋਗ ਰਹੇਗਾ।

## (੧) ਵਾਰ ਆਸਾ

(ੳ) ਗੁਰੂ ਨਾਨਕ ਦੇਵ ਜੀ ਦਾ ਸਲੋਕ ਹੈ :

### ਸਲੋਕ ਮਹਲਾ ੧

ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ।
ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ ॥ ੧ ॥

ਇਸ ਦੇ ਨਾਲ ਰਖਿਆ ਗਿਆ ਹੈ ਗੁਰੂ ਅੰਗਦ ਜੀ ਦਾ ਸਲੋਕ ਜੋ ਗੁਰੂ ਬਾਬੇ ਦੇ ਭਾਵ ਨੂੰ ਹੋਰ ਜ਼ੋਰਦਾਰ ਬਣਾਉਂਦਾ ਹੈ, ਸਿਧਾਂਤ ਉਥੇ ਹੀ ਹੈ :

### ਮਹਲਾ ੨

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜ਼ਾਰ ॥
ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥ ੨ ॥

ਇਹ ਸਲੋਕ ਹਰ ਤਰ੍ਹਾਂ ਇਕੋ ਕੁਝ ਨਹੀਂ ਪਰ ਪਹਿਲੇ ਨੇ ਦੂਜੇ ਨੂੰ ਪੈਦਾ ਕੀਤਾ ਹੈ, ਜਦੋਂ ਇਤਿਹਾਸਕ ਤੌਰ ਤੇ ਅਸੀਂ ਜਾਣਦੇ ਹਾਂ ਕਿ ਗੁਰੂ ਨਾਨਕ ਪਹਿਲਾਂ ਸਨ ਤੇ ਗੁਰੂ ਅੰਗਦ ਉਤਰਾਧਿਕਾਰੀ ਸਨ।

(ਅ) ਅਗੇ ਦਿੱਤੀਆਂ ਉਦਾਹਰਣਾਂ ਵਿਚ ਵੀ ਇਹੋ ਅਨੁਸਰਣ ਪ੍ਰਤੱਖ ਹੈ :

### ਸਲੋਕ ਮਹਲਾ ੧

ਸਚੇ ਤੇਰੇ ਖੰਡ ਸਚੇ ਬ੍ਰਹਮੰਡ ॥
ਸਚੇ ਤੇਰੇ ਲੋਅ ਸਚੇ ਆਕਾਰ ॥
ਸਚੇ ਤੇਰੇ ਕਰਣੇ ਸਰਬ ਬੀਚਾਰ ॥
ਸਚਾ ਤੇਰਾ ਅਮਰੁ ਸਚਾ ਦੀਬਾਣੁ ॥
ਸਚਾ ਤੇਰਾ ਹੁਕਮੁ ਸਚਾ ਫੁਰਮਾਣੁ ॥
ਸਚਾ ਤੇਰਾ ਕਰਮੁ ਸਚਾ ਨੀਸਾਣੁ ॥
ਸਚੇ ਤੁਧੁ ਆਖਹਿ ਲਖ ਕਰੋੜਿ ॥
ਸਚੈ ਸਭਿ ਤਾਣਿ ਸਚੈ ਸਭਿ ਜੋਰਿ ॥
ਸਚੀ ਤੇਰੀ ਸਿਫ਼ਤਿ ਸਚੀ ਸਾਲਾਹ ॥
ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹਿ ॥

ਨਾਨਕ ਸਚੁ ਧਿਆਇਦਿਨਿ ਸਚੁ ॥
ਜੋ ਮਰਿ ਜੰਮੇ ਸੁ ਕਚੁ ਨਿਕਚੁ ॥ ੧ ॥

**ਮਹਲਾ ੨**

ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥
ਇਕਨ੍ਹਾ ਹੁਕਮਿ ਸਮਾਇ ਲਏ ਇਕਨਾ ਹੁਕਮੇ ਕਰੇ ਵਿਣਾਸੁ ॥
ਇਕਨ੍ਹਾ ਭਾਣੈ ਕਢਿ ਲਏ ਇਕਨਾ ਮਾਇਆ ਵਿਚਿ ਨਿਵਾਸੁ ॥
ਏਵ ਭਿ ਆਖਿ ਨ ਜਾਪਦੀ ਜਿ ਕਿਸੈ ਆਣੇ ਰਾਸਿ ॥
ਨਾਨਕ ਗੁਰਮੁਖਿ ਜਾਣੀਐ ਜਾ ਕਉ ਆਪਿ ਕਰੇ ਪਰਗਾਸੁ ॥ ੩ ॥

ਪਹਿਲੀ ਗੱਲ ਜਿਸ ਤੇ ਦੋਹਾਂ ਦਾ ਜ਼ੋਰ ਹੈ, ਉਹ ਜਗਤ ਦੀ ਹੋਂਦ ਦੀ ਸਚਾਈ ਹੈ। ਅਗੇ ਆਪਣੀ ਆਪਣੀ ਪ੍ਰਤਿਭਾ ਦਾ ਰੂਪ ਹੈ। ਗੁਰੂ ਬਾਬਾ ਸਮਰੱਥਾ ਦੀ ਗੱਲ ਕਰ ਰਿਹਾ ਹੈ, ਗੁਰੂ ਅੰਗਦਿ ਨਦਰਿ ਦੀ। ਇਕ ਵਿਚ ਪੂਰੇ ਨਿਆਂ ਤੇ ਬਲ ਹੈ ਦੂਜੇ ਵਿਚ ਨਦਰਿ ਕ੍ਰਿਪਾ ਤੇ।

(ਦ) 'ਹਉ' ਤੇ 'ਹਉਮੈ' ਦੁਆਲੇ ਦੋਹਾਂ ਨੇ ਇਕ-ਜੋਤਿ ਵਾਲੇ ਰੂਪ ਵਿਚ ਬਚਨ ਉਚਾਰੇ ਹਨ :

**ਸਲੋਕ ਮਹਲਾ ੧**

ਹਉ ਵਿਚਿ ਆਇਆ ਹਉ ਵਿਚਿ ਗਇਆ ॥
ਹਉ ਵਿਚਿ ਜੰਮਿਆ ਹਉ ਵਿਚਿ ਮੁਆ ॥
ਹਉ ਵਿਚਿ ਦਿਤਾ ਹਉ ਵਿਚਿ ਲਇਆ ॥
ਹਉ ਵਿਚਿ ਖਟਿਆ ਹਉ ਵਿਚਿ ਗਇਆ ॥
ਹਉ ਵਿਚਿ ਸਚਿਆਰੁ ਕੂੜਿਆਰੁ ॥
ਹਉ ਵਿਚਿ ਪਾਪ ਪੁੰਨ ਵੀਚਾਰੁ ॥
ਹਉ ਵਿਚਿ ਨਰਕਿ ਸੁਰਗਿ ਅਵਤਾਰੁ ॥
ਹਉ ਵਿਚਿ ਹਸੈ ਹਉ ਵਿਚਿ ਰੋਵੈ ।
ਹਉ ਵਿਚਿ ਭਰੀਐ ਹਉ ਵਿਚਿ ਧੋਵੈ ॥
ਹਉ ਵਿਚਿ ਜਾਤੀ ਜਿਨਸੀ ਖੋਵੈ ॥
ਹਉ ਵਿਚਿ ਮੂਰਖੁ ਹਉ ਵਿਚਿ ਸਿਆਣਾ ॥
ਮੋਖ ਮੁਕਤਿ ਕੀ ਸਾਰ ਨ ਜਾਣਾ ॥
ਹਉ ਵਿਚਿ ਮਾਇਆ ਹਉ ਵਿਚਿ ਛਾਇਆ ॥
ਹਉਮੈ ਕਰਿ ਕਰਿ ਜੰਤ ਉਪਾਇਆ ॥
ਹਉਮੈ ਬੂਝੈ ਤਾ ਦਰੁ ਸੂਝੈ ॥
ਗਿਆਨ ਵਿਹੂਣਾ ਕਥਿ ਕਥਿ ਲੂਝੈ ॥
ਨਾਨਕ ਹੁਕਮੀ ਲਿਖੀਐ ਲੇਖੁ ॥
ਜੇਹਾ ਵੇਖਹਿ ਤੇਹਾ ਵੇਖੁ ॥ ੧ ॥

### ਮਹਲਾ ੨

ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ ॥
ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ ॥
ਹਉਮੈ ਕਿਥਹੁ ਊਪਜੈ ਕਿਤੁ ਸੰਜਮਿ ਇਹ ਜਾਇ ॥
ਹਉਮੈ ਏਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ ॥
ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥
ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ ॥
ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ ॥੨॥

ਸਿਧਾਂਤਕ ਏਕਤਾ ਮਗਰੋਂ ਪਹਿਲੇ ਵਿਚ ਹੁਕਮ, ਨਿਜ਼ਾਮ ਤੇ ਬਲ ਹੈ ਤਾਂ ਦੂਜੇ ਵਿਚ ਫਿਰ ਕਿਰਪਾ ਤੇ ਗੁਰੂ ਮਿਹਰ ਤੇ ਬਲ ਆ ਗਿਆ ਹੈ। ਗੁਰੂ ਅੰਗਦ ਨੇ ਗੁਰੂ-ਕਿਰਪਾ, ਗੁਰੂ-ਮਿਹਰ ਵਿਚੋਂ ਪਾਈ ਸੀ। ਪਰ ਸਲੋਕ ਤਾਲ-ਮੇਲ ਵਿਚ ਰਲ ਰਹੇ ਹਨ।

(ਸ) 'ਆਸਾ ਦੀ ਵਾਰ' ਦੀਆਂ ਅੰਤਲੀਆਂ ਚਾਰ ਪਉੜੀਆਂ ਦੇ ਨਾਲ ਸਲੋਕ ਮਹਲੇ ਦੂਜੇ ਦੇ ਹਨ। ਪਰ ਸਿਧਾਂਤ, ਵਿਚਾਰ, ਮਜ਼ਮੂਨ, ਪਉੜੀਆਂ ਤੇ ਸਲੋਕਾਂ ਵਿਚ ਇਕੋ ਹਨ। ਪਉੜੀਆਂ ਗੁਰੂ ਨਾਨਕ ਸਾਹਿਬ ਦੀਆਂ ਹਨ।

### ਪਉੜੀ (ਮਹਲਾ ੧)

ਚਾਕਰੁ ਲਗੈ ਚਾਕਰੀ ਜੇ ਚਲੈ ਖਸਮੈ ਭਾਇ ॥
ਹੁਰਮਤਿ ਤਿਸਨੋ ਅਗਲੀ ਓਹੁ ਵਜਹੁ ਭਿ ਦੂਣਾ ਖਾਇ ॥
ਖਸਮੈ ਕਰੇ ਬਰਾਬਰੀ ਫਿਰਿ ਗੈਰਤਿ ਅੰਦਰਿ ਪਾਇ ॥
ਵਜਹੁ ਗਵਾਏ ਅਗਲਾ ਮੁਹੇ ਮੁਹਿ ਪਾਣਾ ਖਾਇ ॥
ਜਿਸਦਾ ਦਿਤਾ ਖਾਵਣਾ ਤਿਸੁ ਕਹੀਐ ਸਾਬਾਸਿ ॥
ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੈ ਅਰਦਾਸਿ ॥੨੨॥

ਇਸ ਪਉੜੀ ਨਾਲ ਗੁਰੂ ਅੰਗਦ ਦੇ ਚਾਰ ਸਲੋਕ ਇਹ ਹਨ :—

### ਸਲੋਕ ਮਹਲਾ ੨

ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ ॥
ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ ॥
ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ ॥
ਨਾਨਕ ਜਿਸਨੋ ਲਗਾ ਤਿਸੁ ਮਿਲੈ ਲਗਾ ਸੋ ਪਰਵਾਨੁ ॥੧॥

### ਮਹਲਾ ੨

ਜੋ ਜੀਇ ਹੋਇ ਸੁ ਉਗਵੈ ਮੁਹ ਕਾ ਕਹਿਆ ਵਾਉ ॥
ਬੀਜੇ ਬਿਖੁ ਮੰਗੈ ਅੰਮ੍ਰਿਤੁ ਵੇਖਹੁ ਏਹੁ ਨਿਆਉ ॥੨॥

### ਮਹਲਾ ੨

ਨਾਲਿ ਇਆਣੇ ਦੋਸਤੀ ਕਦੇ ਨ ਆਵੈ ਰਾਸਿ ॥
ਜੇਹਾ ਜਾਣੈ ਤੇਹੋ ਵਰਤੈ ਵੇਖਹੁ ਕੋ ਨਿਰਜਾਸਿ ॥

ਵਸਤੂ ਅੰਦਰਿ ਵਸਤੁ ਸਮਾਵੈ ਦੂਜੀ ਹੋਵੈ ਪਾਸਿ ॥
ਸਾਹਿਬ ਸੇਤੀ ਹੁਕਮੁ ਨ ਚਲੈ ਕਹੀ ਬਣੈ ਅਰਦਾਸਿ ॥
ਕੂੜਿ ਕਮਾਣੈ ਕੂੜੋ ਹੋਵੈ ਨਾਨਕ ਸਿਫਤਿ ਵਿਗਾਸਿ ॥੩॥

**ਮਹਲਾ ੨**

ਨਾਲਿ ਇਆਣੇ ਦੋਸਤੀ ਵਡਾਰੂ ਸਿਉ ਨੇਹੁ ॥
ਪਾਣੀ ਅੰਦਰਿ ਲੀਕ ਜਿਉ ਤਿਸਦਾ ਥਾਉ ਨ ਥੇਹੁ ॥੪॥

ਗੁਰੂ ਅੰਗਦ ਸਾਹਿਬ 'ਚਾਕਰ' ਦੀ ਹੀ ਵਿਆਖਿਆ ਕਰ ਰਹੇ ਹਨ ।

(ਹ) ਪਉੜੀ ਨੰ: ੨੪ ਦੇ ਲਾਗਲੇ ਸਲੋਕਾਂ ਵਿਚ ਅਨੁਸਰਣ ਤੇ ਵਿਆਖਿਆ ਦਾ ਸਬੰਧ ਕਾਇਮ ਹੈ ।

**ਸਲੋਕ ਮਹਲਾ ੧**

ਆਪੇ ਭਾਂਡੇ ਸਾਜਿਆਨੁ ਆਪੇ ਪੂਰਣੁ ਦੇਇ ॥
ਇਕਨ੍ਹੀ ਦੁਧੁ ਸਮਾਈਐ ਇਕਿ ਚੁਲ੍ਹੈ ਰਹਨ੍ਹਿ ਚੜੇ ॥
ਇਕਿ ਨਿਹਾਲੀ ਪੈ ਸਵਨ੍ਹਿ ਇਕਿ ਉਪਰਿ ਰਹਨਿ ਖੜੇ ॥
ਤਿਨ੍ਹਾ ਸਵਾਰੇ ਨਾਨਕਾ ਜਿਨ੍ਹ ਕਉ ਨਦਰਿ ਕਰੇ ॥੧॥

**ਸਲੋਕ ਮਹਲਾ ੨**

ਆਪੇ ਸਾਜੇ ਕਰੇ ਆਪਿ ਜਾਈ ਭਿ ਰਖੈ ਆਪਿ ॥
ਤਿਸੁ ਵਿਚਿ ਜੰਤ ਉਪਾਇਕੈ ਦੇਖੈ ਥਾਪਿ ਉਥਾਪਿ ॥
ਕਿਸਨੋ ਕਹੀਐ ਨਾਨਕਾ ਸਭੁ ਕਿਛੁ ਆਪੇ ਆਪਿ ॥੨॥

ਗੁਰੂ ਅੰਗਦ ਦੀ ਪ੍ਰਤਿਭਾ ਆਪਣੇ ਮੂਲ-ਸੋਮੇ ਦੇ ਆਲੇ ਦੁਆਲੇ ਹੀ ਘੁੰਮਦੀ ਹੈ । ਸਿਵਾਏ ਗੁਰੂ ਨਾਨਕ ਦੀ ਬਾਣੀ ਦੇ ਉਨ੍ਹਾਂ ਦੇ ਸਾਮ੍ਹਣੇ ਗੁਰਬਾਣੀ ਦਾ ਹੋਰ ਕੋਈ ਨਮੂਨਾ ਨਹੀਂ ਸੀ । ਉਨ੍ਹਾਂ ਨੇ ਉਸੇ ਵਿਚਾਰਧਾਰਾ ਤੇ ਉਸੇ ਸ਼ੈਲੀ ਨੂੰ ਆਪਣਾ ਆਦਰਸ਼ ਥਾਪਿਆ ਤੇ ਇਹੋ ਉਚਿਤ ਸੀ । ਗੁਰੂ ਨਾਨਕ ਦੇਵ ਜੀ ਦੀ ਸ਼ਬਦਾਵਲੀ ਹੀ ਗੁਰੂ ਅੰਗਦ ਦੇਵ ਜੀ ਦੀ ਰਚਨਾ ਵਿਚ ਹੈ ।

## (੨) ਵਾਰ ਮਾਝ

(ੳ) ਵਾਰ ਮਾਝ ਵਿਚ ਗੁਰੂ ਅੰਗਦ ਸਾਹਿਬ ਦੇ 12 ਸਲੋਕ ਹਨ । ਇਥੇ ਵੀ ਉਸੇ ਤਰ੍ਹਾਂ ਅਨੁਸਰਣ ਹੈ, ਵਿਆਖਿਆ ਹੈ, ਸ਼ਾਇਦ ਵਿਆਖਿਆ ਵਧ ਰਹੀ ਹੈ :

**ਸਲੋਕ ਮ: ੧**

ਜੀਉ ਪਾਇ ਤਨੁ ਸਾਜਿਆ ਰਖਿਆ ਬਣਤ ਬਣਾਇ ॥
ਅਖੀ ਦੇਖੈ ਜਿਹਵਾ ਬੋਲੈ ਕੰਨੀ ਸੁਰਤਿ ਸਮਾਇ ॥
ਪੈਰੀ ਚਲੈ ਹਥੀ ਕਰਣਾ ਦਿਤਾ ਪੈਨ੍ਹੈ ਖਾਇ ॥
ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਅੰਧਾ ਅੰਧੁ ਕਮਾਇ ॥
ਜਾ ਭਜੈ ਤਾ ਠੀਕਰੁ ਹੋਵੈ ਘਾੜਤ ਘੜੀ ਨਾ ਜਾਇ ॥
ਨਾਨਕ ਗੁਰ ਬਿਨੁ ਨਾਹਿ ਪਤਿ ਪਤਿ ਵਿਣੁ ਪਾਰਿ ਨ ਪਾਇ ॥੧॥

**ਮ: ੨**

ਦੇਂਦੇ ਥਾਵਹੁ ਦਿਤਾ ਚੰਗਾ ਮਨਮੁਖਿ ਐਸਾ ਜਾਣੀਐ ॥
ਸੁਰਤਿ ਮਤਿ ਚਤੁਰਾਈ ਤਾ ਕੀ ਕਿਆ ਕਰਿ ਆਖਿ ਵਖਾਣੀਐ ॥
ਅੰਤਰਿ ਬਹਿ ਕੈ ਕਰਮ ਕਮਾਵੈ ਸੋ ਚਹੁ ਕੁੰਡੀ ਜਾਣੀਐ ॥
ਜੋ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ ਪਾਪਿ ਕਮਾਣੈ ਪਾਪੀ ਜਾਣੀਐ ॥
ਤੂੰ ਆਪੇ ਖੇਲ ਕਰਹਿ ਸਭਿ ਕਰਤੇ ਕਿਆ ਦੂਜਾ ਆਖਿ ਵਖਾਣੀਐ ॥
ਜਿਚਰੁ ਤੇਰੀ ਜੋਤਿ ਤਿਚਰੁ ਜੋਤੀ ਵਿਚਿ ਤੂੰ ਬੋਲਹਿ ॥
ਵਿਣੁ ਜੋਤੀ ਕੋਈ ਕਿਛੁ ਕਰਿਹੁ ਦਿਖਾ ਸਿਆਣੀਐ ॥
ਨਾਨਕ ਗੁਰਮੁਖਿ ਨਦਰੀ ਆਇਆ ਹਰਿ ਇਕੋ ਸੁਘੜੁ ਸੁਜਾਣੀਐ ॥

'ਖੇਲ' ਤੇ 'ਗੁਰੂ' ਦੀ ਦੋਹਾਂ ਸਲੋਕਾਂ ਵਿਚ ਸਾਂਝ ਹੈ, ਪਰ ਮਹਲਾ ਦੂਜਾ 'ਅੰਧਾ' ਨੂੰ 'ਮਨਸੁਖਿ' ਕਹਿ ਕੇ ਮਨਮੁਖਤਾ ਦੀ ਵਿਆਖਿਆ ਕਰ ਰਹੇ ਹਨ। ਸੋ ਵਿਆਖਿਆਤਮਕ ਰੁਚੀ ਗੁਰੂ ਅੰਗਦ—ਪ੍ਰਤਿਭਾ ਦਾ ਇਕ ਹੋਰ ਪਾਸੇ ਦਾ ਵਿਕਾਸ ਹੈ।

(ਅ) ਜਿਥੇ ਗੁਰੂ ਬਾਬੇ ਦਾ ਸਲੋਕ ਵਿਆਖਿਆਮਈ ਹੈ ਤਾਂ ਗੁਰੂ ਅੰਗਦ ਦੇ ਸੰਕੋਚ ਨੇ ਕੇਂਦਰੀ ਭਾਵ ਕੱਢ ਵਿਖਾਇਆ ਹੈ, ਇਹ ਵੀ ਪ੍ਰਤਿਭਾ ਦੇ ਵਿਕਾਸ ਦਾ ਇਕ ਸਰੂਪ ਹੈ।

**ਸਲੋਕ ਮ: ੧**

ਸਬਾਹੀ ਸਾਲਾਹ ਜਿਨੀ ਧਿਆਇਆ ਇਕ ਮਨਿ ॥
ਸੇਈ ਪੂਰੇ ਸਾਹ ਵਖਤੈ ਉਪਰਿ ਲੜਿ ਮੁਏ ॥
ਦੂਜੈ ਬਹੁਤੇ ਰਾਹ ਮਨ ਕੀਆ ਮਤੀ ਖਿੰਡੀਆ ॥
ਬਹੁਤੁ ਪਏ ਅਸਗਾਹ ਗੋਤੇ ਖਾਹਿ ਨ ਨਿਕਲਹਿ ॥
ਤੀਜੈ ਮੁਹੀ ਗਿਰਾਹ ਤੁਖ ਤਿਖਾ ਦੁਇ ਭਉਕੀਆ ॥
ਖਾਧਾ ਹੋਇ ਸੁਆਹ ਭੀ ਖਾਣੇ ਸਿਉ ਦੋਸਤੀ ॥
ਚਉਥੈ ਆਈ ਊਂਘ ਅਖੀ ਮੀਟਿ ਪਵਾਰਿ ਗਇਆ ॥
ਭੀ ਉਠਿ ਰਚਿਓਨੁ ਵਾਦੁ ਸੈ ਵਰ੍ਹਿਆ ਕੀ ਪਿੜ ਬਧੀ ॥
ਸਭੇ ਵੇਲਾ ਵਖਤ ਸਭਿ ਜੇ ਅਠੀ ਭਉ ਹੋਇ ॥
ਨਾਨਕ ਸਾਹਿਬੁ ਮਨਿ ਵਸੈ ਸਚਾ ਨਾਵਣੁ ਹੋਇ ॥੧॥

**ਮ: ੨**

ਸੇਈ ਪੂਰੇ ਸਾਹ ਜਿਨੀ ਪੂਰਾ ਪਾਇਆ ॥
ਅਠੀ ਵੇਪਰਵਾਹ ਰਹਨਿ ਇਕਤੈ ਰੰਗਿ ॥
ਦਰਸਨਿ ਰੂਪਿ ਅਥਾਹ ਵਿਰਲੇ ਪਾਈਅਹਿ ॥
ਕਰਮਿ ਪੂਰੈ ਪੂਰਾ ਗੁਰੂ ਪੂਰਾ ਜਾ ਕਾ ਬੋਲੁ ॥
ਨਾਨਕ ਪੂਰਾ ਜੇ ਕਰੇ ਘਟੈ ਨਾਹੀ ਤੋਲੁ ॥੨॥

ਅਗੇ ਇਕ ਹੋਰ ਸਲੋਕ ਵਿਚ ਗੁਰੂ ਅੰਗਦ ਆਪਣੇ ਖਿਆਲ ਦੀ ਵਿਆਖਿਆ ਕਰਦੇ ਹਨ :

**ਸਲੋਕ ਮ: ੨**

ਅਠੀ ਪਹਰੀ ਅਠ ਖੰਡ ਨਾਵਾ ਖੰਡੁ ਸਰੀਰੁ ॥
ਤਿਸੁ ਵਿਚਿ ਨਉਨਿਧਿ ਨਾਮੁ ਏਕੁ ਭਾਲਹਿ ਗੁਣੀ ਗਹੀਰੁ ॥
ਕਰਮਵੰਤੀ ਸਾਲਾਹਿਆ ਨਾਨਕ ਕਰਿ ਗੁਰੁ ਪੀਰੁ ॥
ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ ॥
ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ ॥
ਓਥੈ ਅੰਮ੍ਰਿਤੁ ਵੰਡੀਐ ਕਰਮੀ ਹੋਇ ਪਸਾਉ ॥
ਕੰਚਨ ਕਾਇਆ ਕਸੀਐ ਵੰਨੀ ਚੜੈ ਚੜਾਉ ॥
ਜੇ ਹੋਵੈ ਨਦਰਿ ਸਰਾਫ ਕੀ ਬਹੁੜਿ ਨ ਪਾਈ ਤਾਉ ॥
ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ ॥
ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ ॥
ਓਥੈ ਖੋਟੇ ਸਟੀਅਹਿ ਖਰੇ ਕੀਚਹਿ ਸਾਬਾਸਿ ॥
ਬੋਲਣੁ ਫਾਦਲੁ ਨਾਨਕਾ ਦੁਖੁ ਸੁਖੁ ਖਸਮੈ ਪਾਸਿ ॥੧॥

(ੲ) ਇਨ੍ਹਾਂ ਦੋਹਾਂ ਸਲੋਕਾਂ ਵਿਚ ਉਪਰਲਾ ਸਬੰਧ ਕਾਇਮ ਹੈ। ਗੁਰੂ ਬਾਬੇ ਦੇ ਵਿਚਾਰ ਦਾ ਸੰਕੋਚਵਾਂ ਰੂਪ ਗੁਰੂ ਅੰਗਦ ਦੇ ਰਹੇ ਹਨ :

**ਸਲੋਕ ਮ : ੧**

ਪਹਿਰਾ ਅਗਨਿ ਹਿਵੈ ਘਰੁ ਬਾਧਾ ਭੋਜਨੁ ਸਾਰੁ ਕਰਾਈ ॥
ਸਗਲੇ ਦੂਖ ਪਾਣੀ ਕਰਿ ਪੀਵਾ ਧਰਤੀ ਹਾਕ ਚਲਾਈ ॥
ਧਰਿ ਤਾਰਾਜੀ ਅੰਬਰੁ ਤੋਲੀ ਪਿਛੈ ਟੰਕੁ ਚੜਾਈ ॥
ਏਵਡੁ ਵਧਾ ਮਾਵਾ ਨਾਹੀ ਸਭਸੈ ਨਥਿ ਚਲਾਈ ॥
ਏਤਾ ਤਾਣੁ ਹੋਵੈ ਮਨ ਅੰਦਰਿ ਕਰੀ ਭਿ ਆਖਿ ਕਰਾਈ ॥
ਜੇਵਡੁ ਸਾਹਿਬੁ ਤੇਵਡ ਦਾਤੀ ਦੇ ਦੇ ਕਰੇ ਰਜਾਈ ॥
ਨਾਨਕੁ ਨਦਰਿ ਕਰੇ ਜਿਸੁ ਉਪਰਿ ਸਚਿ ਨਾਮਿ ਵਡਿਆਈ ॥੧॥

**ਮ : ੨**

ਆਖਣੁ ਆਖਿ ਨ ਰਜਿਆ ਸੁਨਣਿ ਨ ਰਜੇ ਕੰਨ ॥
ਅਖੀ ਦੇਖਿ ਨ ਰਜੀਆ ਗੁਣ ਗਾਹਕ ਇਕ ਵੰਨ ॥
ਭੁਖਿਆ ਭੁਖ ਨ ਉਤਰੈ ਗਲੀ ਭੁਖ ਨਾ ਜਾਇ ॥
ਨਾਨਕ ਭੁਖਾ ਤਾ ਰਜੈ ਜਾ ਗੁਣ ਕਹਿ ਗੁਣੀ ਸਮਾਇ ॥੨॥

(ਸ) ਇਨ੍ਹਾਂ ਦੋ ਸਲੋਕਾਂ ਵਿਚ ਅਜਬ ਰਿਸ਼ਤਾ ਹੈ। ਪਹਿਲਾ ਸਲੋਕ ਅਸੀਂ ਪਹਿਲਾਂ ਦੇ ਚੁੱਕੇ ਹਾਂ। ਪਰ ਓਦੋਂ ਸੰਦਰਭ ਹੋਰ ਹੈ। ਗੁਰੂ ਨਾਨਕ ਨੇ ਨਿਮਰਤਾ ਵਿਚ ਕਿਹਾ ਹੈ ਕਿ ਜੀਵ ਗੁਰੂ ਦੀ ਗੱਲ ਵੀ ਉਹ ਹੀ ਸੁਣਦੇ ਹਨ ਜਿਨ੍ਹਾਂ ਨੂੰ ਗੁਰੂ ਬਾਬੇ ਦਾ ਬਚਨ ਮਿਲ ਗਿਆ, ਉਨ੍ਹਾਂ ਨੂੰ ਸਭ ਕੁਝ ਮਿਲ ਗਿਆ।

**ਸਲੋਕ ਮ: ੨**

ਥੋਖਿਆ ਆਖਿ ਬੁਝਾਇਆ ਸਿਫਤੀ ਸਚਿ ਸਮੇਉ ॥
ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕ ਦੇਉ ॥

**ਮ: ੧**

ਆਪਿ ਬੁਝਾਏ ਸੋਈ ਬੂਝੈ ॥
ਜਿਸੁ ਆਪਿ ਸੁਝਾਏ ਤਿਸੁ ਸਭੁ ਕਿਛੁ ਸੂਝੈ ॥
ਕਹਿ ਕਹਿ ਕਥਨਾ ਮਾਇਆ ਲੂਝੈ ॥
ਹੁਕਮੀ ਸਗਲ ਕਰੇ ਆਕਾਰ ॥
ਆਪੇ ਜਾਣੈ ਸਰਬ ਵੀਚਾਰ ॥
ਅਖਰ ਨਾਨਕ ਅਖਿਓ ਆਪਿ ॥
ਲਹੈ ਭਰਾਂਤਿ ਹੋਵੈ ਜਿਸੁ ਦਾਤਿ ॥੨॥

ਭਾਈ ਲਹਿਣਾ ਜੀ ਨੂੰ ਜੋ ਸ਼ਰਧਾ ਗੁਰੂ ਨਾਨਕ ਦੇਵ ਜੀ ਦੀ ਬਾਣੀ ਪ੍ਰਤੀ ਸੀ, ਉਹ ਤੇ ਵਿਲੱਖਣ ਤੇ ਅਲੌਕਿਕ ਹੋਣੀ ਹੈ। ਪਰ ਉਨ੍ਹਾਂ ਦੀ ਬਿਰਤੀ ਆਰੰਭ ਤੋਂ ਹੀ ਭਗਤੀ ਵਲ ਸੀ। ਇਸ ਲਈ ਨਿਸਚੇ ਹੀ ਉਨ੍ਹਾਂ ਨੇ ਪਹਿਲਾਂ ਹਿੰਦੂ ਧਰਮ-ਸਾਹਿਤ ਜਿਵੇਂ ਵੇਦ, ਸ਼ਾਸਤਰ, ਸਿਮਰਤੀਆਂ, ਪੁਰਾਣ, ਰਾਮਾਇਣ, ਮਹਾਂਭਾਰਤ ਆਦਿ ਪੁਸਤਕਾਂ ਜੇ ਪੜ੍ਹੀਆਂ ਨਹੀਂ, ਤਾਂ ਕਥਾ ਬਾਰਤਾ ਦੇ ਰੂਪ ਵਿਚ ਸੁਣੀਆਂ ਹੋਣੀਆਂ ਹਨ। ਆਪ ਨੇ ਹੋਰ ਮਹਾਂ ਪੁਰਸ਼ਾਂ ਜਿਵੇਂ ਜੈਨੀ ਤੇ ਬੋਧੀ ਸੰਤਾਂ, ਚਰਪਟ, ਗੋਰਖ, ਮਛੰਦਰ ਆਦਿ ਜੋਗੀਆਂ ਦੀ ਨਾਥ-ਬਾਣੀ ਅਤੇ ਜੈਦੇਵ, ਨਾਮਦੇਵ, ਕਬੀਰ ਆਦਿ ਭਗਤਾਂ ਦੇ ਪਦੇ ਸੁਣੇ-ਪੜ੍ਹੇ ਹੋਣਗੇ। ਸੂਫ਼ੀ ਸੰਤਾਂ ਦਾ ਵੀ ਕਾਫ਼ੀ ਸਮੇਂ ਤੋਂ ਪੰਜਾਬ ਵਿਚ ਜ਼ੋਰ ਸੀ। ਇਨ੍ਹਾਂ ਦੀਆਂ ਕਾਫ਼ੀਆਂ ਸੂਫ਼ੀ ਮਜਲਸਾਂ ਵਿਚ ਸ਼ਾਇਦ ਸੁਣਨ-ਜਾਨਣ ਦਾ ਆਪ ਨੂੰ ਅਵਸਰ ਮਿਲਿਆ ਹੋਵੇ। ਇਸ ਤਰ੍ਹਾਂ ਹੀ ਆਪ ਦੀ ਪ੍ਰਤਿਭਾ ਦਾ ਵਿਕਾਸ ਹੋਇਆ।

ਅਨਿੰਨ ਭਗਤ ਭਾਵੇਂ ਅੰਤਰਮੁਖੀ ਰਹਿੰਦੇ ਹਨ ਅਤੇ ਬਹੁਤਾ ਆਲੇ ਦੁਆਲੇ ਵਿਚ ਭਿਜਦੇ ਨਹੀਂ ਹਨ ਪਰ ਫਿਰ ਵੀ ਮੂਲੋਂ ਹੀ ਅਭਿਜ ਰਹਿਣਾ ਸੰਭਵ ਨਹੀਂ ਹੁੰਦਾ ਤੇ ਨਾ ਹੀ ਭਗਤ ਲਈ ਅਭਿਜ ਰਹਿਣਾ ਯੋਗ ਹੈ। ਆਪ ਦਾ ਸੋਲ੍ਹਵੀਂ ਸਦੀ ਦੇ ਆਰੰਭ ਦਾ ਸਮਾਂ ਰਾਜਸੀ ਬਦ-ਅਮਨੀ, ਬੇਚੈਨੀ, ਭ੍ਰਿਸ਼ਟਾਚਾਰ, ਧਿੰਙਾਜ਼ੋਰੀ ਆਦਿ ਦਾ ਸੀ। ਆਪ ਦੇ ਸਲੋਕਾਂ ਵਿਚ 'ਕਲਜੁਗ' ਦਾ ਇਕ ਵਿਸ਼ੇਸ਼ ਬਿਆਨ ਹੈ :

ਨਾਉ ਫਕੀਰੈ ਪਾਤਸਾਹੁ ਮੂਰਖ ਪੰਡਿਤੁ ਨਾਉ ॥
ਅੰਧੇ ਕਾ ਨਾਉ ਪਾਰਖੂ ਏਵੈ ਕਰੈ ਗੁਆਉ ॥
ਇਲਤਿ ਕਾ ਨਾਉ ਚਉਧਰੀ ਕੂੜੀ ਪੂਰੇ ਥਾਉ ॥
ਨਾਨਕ ਗੁਰਮੁਖਿ ਜਾਣੀਐ ਕਲਿ ਕਾ ਏਹੁ ਨਿਆਉ ॥ ੧ ॥

ਇਹ ਸਤਰਾਂ ਸਮੇਂ ਦੇ ਅਗਿਆਨ, ਮੂਰਖਤਾ, ਸਦਾਚਾਰ-ਹੀਣਤਾ, ਧਿੰਙਾਜ਼ੋਰੀ ਵਲ ਸੰਕੇਤ ਕਰਦੀਆਂ ਹਨ। 'ਕਲਜੁਗ' ਇਸੇ ਪ੍ਰਕਾਰ ਦੀ ਦਸ਼ਾ ਦਾ ਸੂਚਕ ਹੈ। ਮਨਮੁਖੀ ਜੀਵਨ ਦਾ ਬੜਾ ਵਿਸਥਾਰ ਆਪ ਨੇ ਆਪਣੀ ਰਚਨਾ ਵਿਚ ਕੀਤਾ ਹੈ। ਇਹ ਜੀਵਨ ਵੀ

ਅਸਲੋਂ ਅਧਿਆਤਮਕ, ਸਦਾਚਾਰਕ ਗਿਰਾਵਟ ਦਾ ਹੀ ਜੀਵਨ ਹੈ। ਸਮੇਂ ਦੇ ਹਾਲਾਤ ਹਰ ਕਲਾਕਾਰ ਦੀ ਪ੍ਰਤਿਭਾ ਤੇ ਪ੍ਰਭਾਵ ਪਾਉਂਦੇ ਹਨ। ਇਸ ਹਾਲਤ ਵਿਚ ਇਹ ਹੋਣਾ ਸੀ।

ਸਲੋਕ ਵਿਸ਼ੇਸ਼ ਕਰਕੇ ਗਾਇਨ ਲਈ ਨਹੀਂ ਰਚੇ ਜਾਂਦੇ। ਇਹ ਤਰੱਨਮ ਜਾਂ ਲੈਅ ਨਾਲ ਪੜ੍ਹੇ ਜਾਣ ਲਈ ਹੁੰਦੇ ਹਨ। ਆਪ ਦੀ ਸਾਰੀ ਰਚਨਾ ਸਲੋਕਾਂ ਵਿਚ ਹੀ ਹੈ। ਨਿਸਚੇ ਹੀ ਗੁਰੂ ਬਾਬੇ ਦੇ ਸਾਥ ਨੇ ਆਪ ਨੂੰ ਰਾਗ ਦੀ ਸੂਝ ਦਿੱਤੀ ਹੋਣੀ ਹੈ। ਕੀਰਤਨ ਤਾਂ ਨਾਨਕ-ਦਰਬਾਰ ਦੀ ਅਵੱਸ਼ਕ ਚੀਜ਼ ਸੀ।

ਅਧਿਆਇ ਚੌਥਾ

# ਗੁਰੂ ਅੰਗਦ ਦੇਵ ਜੀ ਦਾ 'ਬਾਣੀ-ਸਿਧਾਂਤ'

'ਸ਼ਬਦ' ਇਕ ਸਿਧਾਂਤ ਵੀ ਹੈ, ਇਕ ਵਸਤੂ (ਸੰਗਯਾ) ਭੀ ਹੈ, ਇਕ ਆਤਮਕ ਦਸ਼ਾ ਭੀ ਹੈ। 'ਸ਼ਬਦ' ਅਖਰ ਦੀ ਵਰਤੋਂ ਪਰਮਾਤਮਾ ਲਈ ਭੀ ਹੋਈ ਹੈ, ਜੀਵਨ-ਜੁਗਤੀ ਲਈ ਭੀ ਹੋਈ ਹੈ, ਗੁਰੂ ਦੀ ਬਾਣੀ ਲਈ ਭੀ ਹੋਈ ਹੈ; ਨਾਦ ਲਈ ਭੀ ਹੋਈ ਹੈ, ਵੇਦ ਲਈ ਭੀ ਹੋਈ ਹੈ, ਅਤੇ ਨਾਮ ਲਈ ਭੀ ਹੋਈ ਹੈ। ਸ਼ਬਦ ਬ੍ਰਹਮ ਵੀ ਹੈ ਜਿਸ ਵਿਚੋਂ ਸ੍ਰਿਸ਼ਟੀ ਦੀ ਉਤਪਤੀ ਹੋਈ ਹੈ।

ਗੁਰੂ ਨਾਨਕ ਦੇਵ ਜੀ ਨੇ ਆਪਣੀ ਸ਼ਾਹਕਾਰ-ਬਾਣੀ 'ਜਪੁ' ਦਾ ਉਸੇ ਬਾਣੀ ਦੇ ਅੰਤ ਤੇ ਸਾਰ ਅੰਕਤ ਕਰਦਿਆਂ ਇਹ ਪ੍ਰਗਟ ਕੀਤਾ ਕਿ 'ਸ਼ਬਦ' ਘੜਿਆ ਜਾਂਦਾ ਹੈ ਅਤੇ ਇਸ ਦੀ ਟਕਸਾਲ ਮਨੁੱਖੀ ਸ਼ਖਸੀਅਤ ਹੈ ਜਿਸ ਦੇ ਪੱਖ ਸਰੀਰ, ਮਨ, ਇੰਦ੍ਰੇ ਬੁੱਧੀ ਤੇ ਆਤਮਾ ਹਨ। ਸਰਮ ਖੰਡ ਵਿਚ ਸੁਰਤਿ, ਮਤਿ, ਮਨਿ, ਬੁਧਿ ਘੜੇ ਜਾਂਦੇ ਹਨ। ਪਰ ਇਹ ਸ਼ਖਸੀਅਤ ਬੜੀ ਦੀਰਘ ਸਿਖਲਾਈ ਨਾਲ ਉਸਾਰੀ ਜਾਂਦੀ ਹੈ। ਇਸ ਸ਼ਖਸੀਅਤ ਦੀ ਪ੍ਰਾਪਤੀ ਲਈ ਜਤ, ਧੀਰਜ, ਮਤਿ, ਵੇਦੁ (ਗਿਆਨ), ਭਉ, ਤਪ (ਮਿਹਨਤ), ਭਾਉ (ਪ੍ਰੇਮ, ਭਗਤੀ), ਦੀ ਸਾਧਨਾ ਕਰਨੀ ਪੈਂਦੀ ਹੈ। ਇਹ ਸਾਰੀਆਂ ਗੱਲਾਂ ਨਾਮ-ਅੰਮ੍ਰਿਤ ਦੇ ਹਿਰਦੇ ਵਿਚ ਢਾਲਣ ਨਾਲ ਪ੍ਰਾਪਤ ਹੁੰਦੀਆਂ ਹਨ। ਨਾਮ-ਭਗਤੀ ਨਾਲ ਜਤ, ਧੀਰਜ, ਮਤਿ, ਗਿਆਨ, ਭਉ, ਤਪ, ਭਾਉ ਦੀ ਪ੍ਰਾਪਤੀ ਹੁੰਦੀ ਹੈ ਅਤੇ 'ਸ਼ਬਦ' ਆਪਣੇ ਆਪ ਪ੍ਰਾਪਤ ਹੋ ਜਾਂਦਾ ਹੈ। 'ਸ਼ਬਦ' ਪ੍ਰਭੂ ਦੇ ਜਾਤੀ ਅਨੁਭਵ ਜਾਂ ਸਾਖਿਆਤ ਦਰਸ਼ਨ ਵਿਚ ਹੈ।

'ਸ਼ਬਦ' ਪਰਮਾਤਮਾ ਦੀ ਆਵਾਜ਼ ਹੈ—ਇਸ ਨੂੰ ਗੁਰੂ ਨਾਨਕ ਸਾਹਿਬ ਨੇ 'ਖਸਮ ਕੀ ਬਾਣੀ' ਕਿਹਾ ਹੈ। 'ਸਤਿਗੁਰੂ' ਨੂੰ ਇਹ ਸ਼ਬਦ ਸੁਣਾਈ ਦਿੰਦਾ ਹੈ। ਪਰ ਸਤਿਗੁਰੂ ਇਸ ਲਈ ਹੀ ਸਤਿਗੁਰੂ ਹੈ ਕਿ ਉਸ ਨੇ ਅੰਮ੍ਰਿਤ-ਨਾਮ ਨਾਲ ਸਤ, ਧੀਰਜ, ਮਤਿ, ਆਦਿ ਨੂੰ ਢਾਲਿਆ ਹੈ। 'ਸਤਿਗੁਰੂ' ਦੇ ਹਿਰਦੇ ਵਿਚੋਂ ਪਰਮਾਤਮਾ ਆਪ ਬੋਲਦਾ ਹੈ—'ਸਤਿਗੁਰ ਵਿਚਿ ਆਪਿ ਰਖਿਓਨੁ ਕਰਿ ਪਰਗਟ ਆਖਿ ਸੁਣਾਇਆ'। ਇਸੇ ਤਰ੍ਹਾਂ ਸਤਿਗੁਰ 'ਤਬਲਬਾਜ਼ ਬਣਦਾ ਹੈ ਅਤੇ ਪਰਮਾਤਮਾ ਦੇ ਹੁਕਮ ਦਾ ਢੰਡੋਰਾ ਦਿੰਦਾ ਹੈ। ਇਸੇ ਤਰ੍ਹਾਂ ਸਤਿਗੁਰੂ 'ਢਾਢੀ' ਬਣਦਾ ਹੈ। 'ਸ਼ਬਦ' 'ਧੁਰ ਕੀ ਬਾਣੀ' ਹੈ ਜੋ ਸਤਿਗੁਰੂ ਸੁਣਦਾ ਹੈ ਅਤੇ ਸੁਣਕੇ ਉਸਦਾ ਪਰਸਾਰਨ ਕਰਦਾ ਹੈ। ਸ਼ਬਦ ਤੇ ਬਾਣੀ ਸਮਾਨਾਰਥਕ ਹਨ।

ਇਉਂ ਪ੍ਰਤੀਤ ਹੁੰਦਾ ਹੈ ਕਿ 'ਸ਼ਬਦ' ਵਧੇਰੇ ਸੂਖਮ ਹੈ ਤੇ ਨਿਰਗੁਣ ਦਸ਼ਾ ਦੇ ਨੇੜੇ ਹੈ ਅਤੇ ਬਾਣੀ ਵਧੇਰੇ ਸਥੂਲ ਹੈ ਅਤੇ ਸਰਗੁਣਤਾ ਦੇ ਨੇੜੇ ਹੈ। ਬਾਣੀ ਵਿਚ ਸ਼ਬਦ ਨੇ

ਪਹਿਰਾਵਾ ਧਾਰਨ ਕੀਤਾ ਹੋਇਆ ਹੈ। ਇਹ ਪਹਿਰਾਵਾ ਕਾਵਿ ਦਾ ਹੈ। ਬਾਣੀ ਰੌਸ਼ਨ, ਪ੍ਰਕਾਸ਼ਮਈ ਮਨ ਦੀ ਉਪਜ ਹੈ। ਬਾਣੀ ਸੂਰਮੇ ਹੀ ਬੋਲਦੇ ਹਨ ਜਿਹੜੇ ਕਹੇ ਕਥਨ ਦੀ ਲਾਜ ਵੀ ਪਾਲਦੇ ਹਨ। ਜੋ ਕੀਤੇ ਕਥਨ ਦਾ ਬਿਰਦ ਨਹੀਂ ਪਾਲ ਸਕਦੇ, ਉਹ ਅਗਿਆਨੀ ਹਨ, ਅੰਧ-ਕੂਪ ਹਨ। ਗੁਰੂ ਨਾਨਕ ਦੇਵ ਜੀ ਨੇ ਬਾਣੀ ਦੇ ਰਚਨਹਾਰ ਦੀ ਅਵੱਸਥਾ ਵੱਲ ਕੁਝ ਸੰਕੇਤ ਨਿਮਨ ਦਰਜ ਸਲੋਕ ਵਿਚ ਕੀਤਾ ਹੈ :

ਮਨਹੁ ਜਿ ਅੰਧੇ ਘੂਪ ਕਹਿਆ ਬਿਰਦੁ ਨ ਜਾਣਨੀ ॥
ਮਨਿ ਅੰਧੈ ਊਂਧੈ ਕਵਲ ਦਿਸਨਿ ਖਰੇ ਕਰੂਪ ॥
ਇਕਿ ਕਹਿ ਜਾਣਨਿ ਕਹਿਆ ਬੁਝਨਿ ਤੇ ਨਰ ਸੁਘੜ ਸਰੂਪ ॥
ਇਕਨਾ ਨਾਦੁ ਨ ਬੇਦੁ ਨ ਗੀਅ ਰਸੁ ਰਸੁ ਕਸੁ ਨ ਜਾਣੰਤਿ ॥
ਇਕਨਾ ਸਿਧਿ ਨ ਬੁਧਿ ਨ ਅਕਲਿ ਸਰ ਅਖਰ ਕਾ ਭੇਉ ਨ ਲਹੰਤਿ ॥
ਨਾਨਕ ਤੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤਿ ॥ ੧੫ ॥

(ਮਹਲਾ ੧, ਸਲੋਕ ਵਾਰਾਂ ਤੇ ਵਧੀਕ, ੧੫)

ਬਾਣੀ ਆਦਿ ਕਾਲ ਤੋਂ ਕਿਸੇ ਨਾ ਕਿਸੇ ਰੂਪ ਵਿਚ ਮਨੁੱਖਤਾ ਨੂੰ ਪ੍ਰਾਪਤ ਰਹੀ ਹੈ। ਪਰਮਾਤਮਾ ਆਦਿ ਤੋਂ ਹੀ 'ਗੁਰੂ' ਹੈ। ਉਹ ਗੁਰੂਆਂ ਦਾ ਗੁਰੂ ਹੈ ਤੇ ਇਸ ਲਈ ਸਾਰੀ ਬਾਣੀ ਦਾ ਸੋਮਾ ਹੈ। ਸ਼ਬਦ ਦਾ ਨਾਦ ਜਾਂ ਧੁਨੀ ਉਸੇ ਸੋਮੇ ਵਿਚੋਂ ਪ੍ਰਗਟ ਹੋਇਆ ਸੀ ਤੇ ਹੁੰਦਾ ਹੈ। ਤਾਂ ਵੀ, ਬਾਣੀ ਦੇ ਸਰੂਪ ਦਾ ਵਿਕਾਸ ਹੁੰਦਾ ਰਿਹਾ ਹੈ। ਵੇਦ ਵਿਚ ਵੀ ਤਿੰਨ ਭਾਗ ਹਨ ਤੇ ਤੀਜਾ ਭਾਗ ਉਪਨਿਸ਼ਦਾਂ ਦਾ ਹੈ ਜਿਨ੍ਹਾਂ ਦੇ ਆਸਰੇ ਵੇਦਾਂਤ ਦਰਸ਼ਨ ਉਭਰਿਆ ਹੈ ਜੋ ਭਾਰਤ ਦੇ ਦਰਸ਼ਨਾਂ ਵਿਚੋਂ ਪਰਮੁਖ ਮੰਨਿਆ ਗਿਆ ਹੈ। ਵੇਦ ਦਾ ਪਹਿਲਾ ਭਾਗ ਸੰਘਿਤਾ ਹੈ ਜਿਸ ਭਾਗ ਵਿਚ ਦੇਵਤਿਆਂ ਪ੍ਰਤਿ ਮੰਤਰ ਉਚਾਰਨ ਹੋਏ ਹਨ, ਦੂਜਾ ਭਾਗ ਬ੍ਰਾਹਮਣ ਅਖਵਾਉਂਦਾ ਹੈ ਜਿਸ ਵਿਚ ਬ੍ਰਾਹਮਣੀ ਕਰਮ-ਕਾਂਡ ਦਿੱਤਾ ਹੈ। ਪਰ ਤੀਜਾ ਭਾਗ ਹੀ ਸ੍ਰੇਸ਼ਟ ਹੈ ਜਿਸ ਵਿਚ ਵਿਚਾਰਧਾਰਾ ਜਾਂ ਦਰਸ਼ਨ (ਫ਼ਲਸਫ਼ਾ) ਨਿਰੂਪਣ ਹੋਇਆ ਹੈ। ਇਹ 'ਵੇਦ' ਦਾ ਵਿਕਾਸ ਹੈ—ਪਹਿਲੇ ਤੋਂ ਦੂਜਾ ਭਾਗ ਸ੍ਰੇਸ਼ਟ ਹੈ, ਦੂਜੇ ਤੋਂ ਤੀਜਾ ਸ੍ਰੇਸ਼ਟ ਹੈ। ਇਸ ਤਰ੍ਹਾਂ ਹੋਰ ਧਰਮ ਗ੍ਰੰਥਾਂ ਦਾ ਵੀ ਵਿਕਾਸ ਹੋਇਆ ਹੈ। ਉਹ ਸਥੂਲਤਾ ਤੋਂ ਸੂਖਮਤਾ ਵੱਲ ਗਏ ਹਨ।

ਗੁਰੂ ਨਾਨਕ ਸਾਹਿਬ ਨੇ 'ਬਾਣੀ' ਦੇ ਸਿਧਾਂਤ ਦੀ ਵਿਆਖਿਆ ਕੀਤੀ ਅਤੇ ਉਸਨੂੰ 'ਵੇਦ' ਤੋਂ ਨਿਖੇੜਨ ਦਾ ਯਤਨ ਕੀਤਾ। ਆਪਣੇ ਉਤਪਤੀ ਕਾਲ ਵਿਚ ਵੇਦ ਬਾਣੀ ਸੀ, ਹੁਣ ਵੀ ਬਾਣੀ ਹੈ। ਪਰ ਬਾਣੀ ਦਾ ਸਿਧਾਂਤ ਵਿਕਾਸਸ਼ੀਲ ਰਿਹਾ ਹੈ ਅਤੇ ਬਾਣੀ ਸਥੂਲਤਾ ਤੋਂ ਸੂਖਮਤਾ ਵੱਲ ਵਧਦੀ ਗਈ ਹੈ। ਗੁਰੂ ਗ੍ਰੰਥ ਦੀ ਬਾਣੀ ਦੇ ਰੂਪ ਵਿਚ ਬਾਣੀ ਬਹੁਤ ਸੂਖਮ ਹੋ ਗਈ ਹੈ ਅਤੇ ਉਸ ਵਿਚ ਕਈ ਰੁਚੀਆਂ ਆ ਗਈਆਂ ਹਨ ਜੋ ਵੇਦ ਕਾਲ ਤੋਂ ਬਹੁਤ ਵਿਕਸਿਤ ਹੋਣ ਕਰਕੇ ਭਿੰਨ ਹੋ ਗਈਆਂ ਹਨ। ਗੁਰੂ ਗ੍ਰੰਥ ਬਾਣੀ ਗਿਆਨ-ਧਿਆਨ ਆਸਰੇ ਹੋ ਗਈ ਹੈ ਅਤੇ ਕਲਪਨਾ ਆਸਰੇ ਨਹੀਂ ਰਹੀ। ਗੁਰੂ ਗ੍ਰੰਥ ਦੀ ਬਾਣੀ 'ਸ਼ਬਦ' ਕਰਕੇ ਹੋਰ ਅੰਤਰਮੁਖੀ ਤੇ ਜ਼ਾਤੀ ਤਜਰਬੇ ਦੇ ਤੱਤ ਵਾਲੀ ਹੋ ਗਈ ਹੈ, ਇਹ ਬਾਹਰਮੁਖੀ ਕਾਲਪਨਕ ਕਥਾ-ਕਹਾਣੀ ਦੀ ਰੁਚੀ ਵਾਲੀ ਨਹੀਂ ਰਹੀ, ਤਤਵੇਤਾ ਤੋਂ ਤਤਦ੍ਰਿਸ਼ਟੇਤਾ ਹੋ

ਗਈ ਹੈ । ਗੁਰੂ ਗ੍ਰੰਥ ਦੀ ਬਾਣੀ ਕਰਮ-ਕਾਂਡ ਦੀ ਵਾਪਾਰਕ ਹਿਸਾਬਦਾਨੀ ਵਿਚੋਂ ਨਿਕਲ ਗਈ ਹੈ ਅਤੇ ਪ੍ਰੇਮ ਵਿਚ ਸਾਰੇ ਵਾਪਾਰ ਨੂੰ ਭੁਲਾਕੇ ਨਦਰ, ਬਖਸ਼ਿਸ਼, ਪ੍ਰਸਾਦਿ, ਕ੍ਰਿਪਾ ਆਸਰੇ ਹੋ ਗਈ ਹੈ । ਵੇਦ ਨੇ ਜੀਵਨ ਦੇ ਹਰ ਪੱਖ ਵਿਚ ਪਾਪ-ਪੁੰਨ, ਨਰਕ-ਸੁਰਗ, ਦੇਣ-ਲੈਣ, ਜਾਤ-ਜਨਮ, ਵਰਣ-ਆਸ਼ਰਮ ਦੀਆਂ ਵੰਡੀਆਂ ਪਾਈਆਂ ਕਿਉਂਕਿ ਵੇਦਕ ਕਲਪਨਾ ਨੇ ਕਈ ਦੇਵੀ, ਦੇਵਤੇ ਮੰਨੇ ਅਤੇ ਉਨ੍ਹਾਂ ਨੂੰ ਕਈ ਕਰਮ-ਖੇਤਰ ਦਿਤੇ । ਪਰ ਗੁਰੂ ਗ੍ਰੰਥ ਦੀ ਬਾਣੀ ਏਕੰਕਾਰ ਦੇ ਸੰਕਲਪ ਵਿਚੋਂ ਉਪਜੀ ਹੈ, ਇਸ ਲਈ ਇਸ ਨੇ ਏਕਤਾ, ਹੁਕਮ ਨਿਜ਼ਾਮ, ਦੇਖੇ ਹਨ ਤੇ ਉਨ੍ਹਾਂ ਬਾਰੇ ਹੀ ਦਸਿਆ ਹੈ । ਗੁਰੂ ਨਾਨਕ ਸਾਹਿਬ ਦਾ 'ਵੇਦ-ਬਾਣੀ' ਅਤੇ 'ਗੁਰਬਾਣੀ' ਦੇ ਸਰੂਪ ਨੂੰ ਨਖੇੜਨ ਵਾਲਾ ਸਲੋਕ ਇਹ ਹੈ :

ਬੇਦੁ ਪੁਕਾਰੇ ਪੁੰਨੁ ਪਾਪੁ ਸੁਰਗ ਨਰਕ ਕਾ ਬੀਉ ॥
ਜੋ ਬੀਜੈ ਸੁ ਉਗਵੈ ਖਾਂਦਾ ਜਾਣੈ ਜੀਉ ॥
ਗਿਆਨੁ ਸਲਾਹੇ ਵਡਾ ਕਰਿ ਸਚੋ ਸਚਾ ਨਾਉ ॥
ਸਚੁ ਬੀਜੈ ਸਚੁ ਉਗਵੈ ਦਰਗਹ ਪਾਈਐ ਥਾਉ ॥
ਬੇਦੁ ਵਪਾਰੀ ਗਿਆਨੁ ਰਾਸਿ ਕਰਮੀ ਪਲੈ ਹੋਇ ॥
ਨਾਨਕ ਰਾਸੀ ਬਾਹਰਾ ਲਦਿ ਨ ਚਲਿਆ ਕੋਇ ॥੨॥

(ਸਾਰੰਗ ਕੀ ਵਾਰ ਮਹਲਾ ੪, ਸਲੋਕ ਮਹਲਾ ੧, ੧੬.੨)

ਬੇਦ ਬਾਣੀ ਅਤੇ ਗੁਰਬਾਣੀ ਵਿਚ ਅੰਤਰ ਇਉਂ ਦਰਸਾਇਆ ਹੈ :

| **ਬੇਦ-ਬਾਣੀ** | **ਗੁਰਬਾਣੀ** |
|---|---|
| ਪੁਕਾਰੇ | ਗਿਆਨ |
| ਵਪਾਰੀ | ਕਰਮ (ਬਖਸ਼ਿਸ਼) |
| ਪੁੰਨ ਪਾਪ | ਸਚ |
| ਸੁਰਗ ਨਰਕ | ਬੀਜੈ-ਉਗਵੈ |
| ਕਰਮ-ਕਾਂਡ | ਸਚੋ ਸਚਾ ਨਾਉ |
| (ਰਿਤ) (ਬੰਧੇ ਨਿਯਮ, ਕੁਦਰਤ ਦਾ ਵਿਧਾਨ) | ਵਡਾ |
| (ਕਲਪਨਾ) | ਗਿਆਨ ਰਾਸਿ |

1. ਬੇਦ ਦੇ ਪਰਮੁਖ ਭਾਗ ਵਿਚ ਕਲਪਨਾ ਪਰਧਾਨ ਹੈ । ਕਲਪਨਾ ਨੇ ਬ੍ਰਹਮਾ, ਵਿਸ਼ਨੂੰ, ਸ਼ਿਵ, ਅਗਨਿ, ਵਾਯੂ, ਸੂਰਜ, ਧਰਤੀ, ਇੰਦ ਆਦਿ ਦੇਵੀ ਦੇਵਤੇ ਥਾਪੇ । ਵਿਸ਼ਨੂੰ ਦੇ ਅਵਤਾਰ ਤੇ ਉਪ-ਅਵਤਾਰ ਕਲਪੇ । ਇਸ ਤਰ੍ਹਾਂ ਬ੍ਰਹਮਾ ਤੇ ਸ਼ਿਵ ਦੇ ਵੀ ਅਵਤਾਰ ਬਣਾ ਲਏ, ਭਾਵੇਂ ਪਰਮੁਖ ਅਵਤਾਰ ਵਿਸ਼ਨੂੰ ਦੇ ਹੀ ਰਹੇ । ਪੁਰਾਣਾਂ ਵਿਚ ਦੇਵੀ, ਦੇਵਤਿਆਂ, ਅਵਤਾਰਾਂ ਆਦਿ ਦੀਆਂ ਅਨੇਕ ਕਥਾਵਾਂ ਤੇ ਕਹਾਣੀਆਂ ਅੰਕਤ ਕੀਤੀਆਂ ਗਈਆਂ । ਵੇਦ ਵਿਚ ਤਤ (Reality) ਦੇਵੀ ਦੇਵਤੇ ਸਮਝੇ ਗਏ ਅਤੇ ਉਨ੍ਹਾਂ ਦੀ ਉਸਤਤਿ ਵਿਚ ਅਨੇਕ ਮੰਤਰ, ਗੀਤ ਲਿਖੇ ਗਏ ਹਨ ।

ਗੁਰਬਾਣੀ ਵਿਚ ਇਕ ਪਰਮਾਤਮਾ ਦਾ ਸੰਕਲਪ ਹੈ । ਜੋ ਹੁਕਮ-ਰਜ਼ਾ ਵਾਲਾ ਹੈ ਅਤੇ ਆਪਣੇ ਹੁਕਮ ਅਨੁਸਾਰ ਹੀ ਕਰਤਾ, ਭਰਤਾ, ਹਰਤਾ ਹੈ । ਏਕੰਕਾਰ ਹੀ ਕੇਵਲ ਹੋਂਦ

ਜਾਂ ਹਸਤੀ ਹੈ ਜੋ ਸਚ ਹੈ ਅਤੇ ਅਕਾਲ ਹੈ। ਉਹ ਪਰਮਸੱਤਾ ਹੈ ਅਤੇ ਆਪਣਾ ਪਸਾਰਾ ਆਪ ਹੀ ਕਰਦੀ ਹੈ। ਉਸ ਬਾਰੇ ਸਾਰਾ ਸੰਕਲਪ ਜਾਂ ਗਿਆਨ ਇਹ ਹੈ :

ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ ॥
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥
ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ ॥
ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ ॥

2. ਬੇਦ ਦੀ ਰੁਚੀ ਵਪਾਰਕ ਹੈ। ਵਪਾਰਕ ਰੁਚੀ ਹਿਸਾਬੀ ਹੈ। ਹਿਸਾਬ ਪਾਪ-ਪੁੰਨ ਦਾ ਹੈ, ਨਰਕ-ਸੁਰਗ ਦਾ ਹੈ। ਬੇਦ ਕਰਮ ਕਾਂਡੀ ਹੈ ਅਤੇ ਕਰਮ-ਫਲ ਦੀ ਗਤੀ ਦੇ ਨਿਯਮ ਵਿਚ ਬਝਾ ਹੋਇਆ ਹੈ ਅਤੇ ਇਸ ਨੂੰ ਅਟਲ ਤੇ ਸੰਪੂਰਨ ਮੰਨਦਾ ਹੈ। ਇਹ ਕਰਮ ਧਰਮ-ਕਰਮ ਹਨ, ਬ੍ਰਾਹਮਣ ਨੂੰ ਛੇ ਕਰਮ ਕਰਨੇ ਉਚਿਤ ਹਨ, ਆਦਿ। ਜੇ ਕਰਮ ਕਾਂਡ ਹੈ, ਤੇ ਕਰਮ ਹਨ ਤੇ ਉਨ੍ਹਾਂ ਦੇ ਫਲ ਦੀ ਉਡੀਕ ਹੈ। ਸਿਧਾਂਤ ਇਹ ਹੈ ਕਿ ਇਸ ਕਰਮ ਦਾ ਇਹ ਫਲ ਮਿਲਣਾ ਚਾਹੀਦਾ ਹੈ। ਹਿਸਾਬਦਾਨੀ ਦੀ ਗੱਲ ਹੈ। ਨਿਸ਼ਕਾਮ ਕਰਮ ਦਾ ਸਿਧਾਂਤ ਵੈਦਕ ਸਾਹਿਤ ਵਿਚ ਦੇਰ ਨਾਲ ਆਇਆ।

ਗੁਰਬਾਣੀ ਦੀ ਰੁਚੀ ਇਹ ਹੈ ਕਿ ਕਰਮ ਅਵੱਸ਼ਕ ਹਨ ਪਰ ਤਕਵਾ ਏਕੰਕਾਰ ਦੀ ਮਿਹਰ ਦਾ ਹੈ, ਉਸ ਦੀ ਨਦਰ ਤੇ ਬਖਸ਼ਿਸ਼ ਦਾ ਹੈ। ਉਸ ਨਾਲ ਕਿਸੇ ਦਾ ਹੁਕਮ ਨਹੀਂ ਚਲਦਾ, ਪੂਰਨ ਨਿਆਂ ਉਹ ਹੀ ਜਾਣਦਾ ਹੈ, ਉਸ ਨਾਲ ਹਿਸਾਬਦਾਨੀ ਨਹੀਂ ਚਲਦੀ ਹੈ ਕਿ ਅਮਕਾ ਕਰਮ ਕੀਤਾ ਹੈ ਤੇ ਉਸਦਾ ਇਹ ਫ਼ਲ ਅਵਸ਼ ਹੋਵੇ। ਆਪਣੇ ਪ੍ਰਸਾਦਿ ਵਿਚ ਉਹ ਪਾਪੀਆਂ ਨੂੰ ਵੀ ਪਰਮ ਗਤੀ ਦੇ ਦਿੰਦਾ ਹੈ? ਅੰਤਰਜਾਮੀ ਹੈ, ਕੀ ਪਤਾ ਪੁੰਨੀਆਂ ਤੇ ਸਤੀਆਂ ਨੂੰ ਜਿਨ੍ਹਾਂ ਦੇ ਅੰਦਰ ਦੀ ਉਹ ਜਾਣਦਾ ਹੈ, ਉਹ ਕੀ ਫਲ ਦੇ ਦੇਵੇ। ਅਖੌਤੀ ਚੋਰਾਂ ਨੂੰ ਛੱਡ ਦਿੰਦਾ ਹੈ ਤੇ ਅਖੌਤੀ ਸਾਧਾਂ ਨੂੰ ਬੰਨ੍ਹ ਲੈਂਦਾ ਹੈ—ਉਹ ਨਿਆਂ ਕਰਦਾ ਹੈ।

ਵੇਦ-ਬਾਣੀ ਅਤੇ ਗੁਰਬਾਣੀ ਦੇ ਇਸ ਅੰਤਰ ਕਰਕੇ ਗੁਰਬਾਣੀ ਵਿਚ ਭਗਤੀ, ਸਿਫਤਿ ਸਾਲਾਹ ਉਪਜੇ ਪਰ ਵੇਦ ਵਿਚ ਕਰਮ-ਕਾਂਡ ਹੀ ਉਪਜ ਸਕਿਆ। ਭਗਤੀ ਜਾਂ ਪ੍ਰੇਮ ਵਿਚ ਹਿਸਾਬ ਨਹੀਂ ਹੈ। ਕਰਮ ਹੈ ਪਰ ਫਲ ਉਸਤੇ ਛੱਡਿਆ ਹੈ। ਉਸਦੀ ਨਦਰ ਨਾਲ ਭਗਤੀ ਮਿਲਦੀ ਹੈ।

3. ਵੇਦ ਬਾਣੀ ਨੇ ਕਰਮਾਂ ਦਾ ਫਲ ਨਰਕ ਜਾਂ ਸੁਰਗ ਕਲਪਿਆ। ਜਨਮ ਭਰ ਦੇ ਕਰਮ ਨਰਕ ਜਾ ਸੁਰਗ ਵਿਚ ਫਲੀਭੂਤ ਹੁੰਦੇ ਹਨ। ਗੁਰਬਾਣੀ ਨੇ ਸਚ ਦਾ ਆਸਰਾ ਪਕੜਿਆ ਤੇ ਕਿਹਾ 'ਸਚੁ ਬੀਜੈ ਸਚੁ ਉਗਵੈ ਦਰਗਹ ਪਾਈਐ ਥਾਉ'। ਬੀਜਣ ਯੋਗ ਵਸਤੂ ਨਾਮ ਹੀ ਹੈ, ਜੋ ਪਰਮਾਤਮਾ ਦਾ ਆਪਣਾ ਆਪ ਹੀ ਹੈ। ਨਾਮ ਉਸ ਨੇ ਆਪ ਰਚਿਆ ਹੈ। ਨਾਮ ਨਾਲ ਹੀ ਪਿਆਰ ਕਰਨਾ ਬਣਦਾ ਹੈ। ਸੁਰਗ ਦਾ ਪਿਆਰ ਵੀ ਝੂਠਾ ਹੈ। ਸਚ ਦਾ ਸਰੂਪ ਨਾਮ ਹੀ ਹੈ, ਸਿਫਤਿ-ਸਾਲਾਹ ਹੈ, ਵਡਿਆਈ ਹੈ। ਗੁਰਬਾਣੀ ਏਕੰਕਾਰੀ ਹੋਂਦ ਜਾਂ ਹਸਤੀ ਦੇ ਨਾਮ ਸਰੂਪ ਦੀ ਵਡਿਆਈ ਕਰਦੀ ਹੈ।

'ਬਾਣੀ' ਦਾ ਸਿਧਾਂਤ ਉਲੀਕਣ ਵਿਚ, ਗੁਰੂ ਅੰਗਦ ਸਾਹਿਬ ਨੇ ਗੁਰੂ ਨਾਨਕ ਦੇਵ

ਜੀ ਦੇ ਉਪਰ ਦਿੱਤੇ ਸਲੋਕ ਨੂੰ ਹੀ ਆਧਾਰ ਬਣਾਇਆ । ਉਨ੍ਹਾਂ (ਗੁਰੂ ਅੰਗਦ ਸਾਹਿਬ) ਨੇ ਆਪਣੇ ਨਿਮਨ ਦਰਜ ਸਲੋਕ ਵਿਚ ਬਾਣੀ ਜਾਂ ਗੁਰਬਾਣੀ ਨੂੰ ਵੇਦ-ਬਾਣੀ ਤੋਂ ਨਿਖੇੜਿਆ ਵੀ, ਇਸ ਦਾ ਆਵੇਸ਼ ਦੇ ਸੋਮਾਂ ਵੀ ਪ੍ਰਗਟ ਕੀਤਾ, ਇਸ ਦੀ ਪਰਮੁੱਖ ਵਿਚਾਰਧਾਰਾ ਵੀ ਦਰਸਾਈ ਅਤੇ ਇਸ ਤੇ ਪ੍ਰਗਟ ਹੋਣ ਲਈ ਹਿਰਦੇ ਦੀ ਸਾਧਨਾ ਵੀ ਦੱਸੀ । ਸਲੋਕ ਇਹ ਹੈ :

**ਸਲੋਕ ਮ : ੨**

ਕਥਾ ਕਹਾਣੀ ਬੇਦੀਂ ਆਣੀ ਪਾਪੁ ਪੁੰਨੁ ਬੀਚਾਰੁ ॥
ਦੇ ਦੇ ਲੈਣਾ ਲੈ ਲੈ ਦੇਣਾ ਨਰਕਿ ਸੁਰਗਿ ਅਵਤਾਰ ॥
ਉਤਮ ਮਧਿਮ ਜਾਤੀ ਜਿਨਸੀ ਭਰਮਿ ਭਵੈ ਸੰਸਾਰੁ ॥
ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚਿ ਆਈ ॥
ਗੁਰਮੁਖਿ ਆਖੀ ਗੁਰਮੁਖਿ ਜਾਤੀ ਸੁਰਤੀ ਕਰਮਿ ਧਿਆਈ ॥
ਹੁਕਮੁ ਸਾਜਿ ਹੁਕਮੈ ਵਿਚਿ ਰਖੈ ਹੁਕਮੈ ਅੰਦਰਿ ਵੇਖੈ ॥
ਨਾਨਕ ਅਗਹੁ ਹਉਮੈ ਤੁਟੈ ਤਾਂ ਕੋ ਲਿਖੀਐ ਲੇਖੈ ॥ ੧ ॥

(ਵਾਰ ਸਾਰੰਗ ਮ: ੪, ਮਹਲਾ ਦੂਜਾ, ੧੬.੧)

ਗੁਰੂ ਅੰਗਦ ਸਾਹਿਬ ਨੇ ਵੇਰਵੇ ਇਹ ਲਏ :

| | ਬੇਦ-ਬਾਣੀ | | ਗੁਰਬਾਣੀ | |
|---|---|---|---|---|
| (1) | ਭਰਮ ਭਵੈ ਸਸਾਰੁ | (1) | ਗਿਆਨ ਧਿਆਨ ਵਿਚ ਆਈ ਹੈ (ਗੁਰਬਾਣੀ) | |
| (2) | ਕਥਾ-ਕਹਾਣੀ | (2) | ਤਤੁ ਵਖਾਣੀ ਹੈ | |
| | ਪਾਪ-ਪੁੰਨੁ ਬੀਚਾਰੁ | | ਹੁਕਮੁ ਸਾਜਿ<br>ਹੁਕਮੈ ਵਿਚਿ ਰਖੈ<br>ਹੁਕਮੈ ਅੰਦਰਿ ਵੇਖੈ | ਗੁਰਬਾਣੀ ਦਾ ਤਤ ਗਿਆਨ ਹੈ । |
| | ਦੇ ਦੇ ਲੈਣਾ, ਲੈ ਲੈ ਦੇਣਾ | | | |
| | ਨਰਕਿ ਸੁਰਗਿ ਅਵਤਾਰ | | | |
| | ਉਤਮ ਮਧਿਮ ਜਾਤੀ | | (ਸਭ ਮਹਿ ਜੋਤਿ)<br>(ਬ੍ਰਹਮਬਿੰਦ ਤੇ ਉਤਪਾਂਤੀ) | ਬਰਾਬਰੀ ਸਿਧਾਂਤ ਹੈ । |
| | ਉਤਮ ਮਧਿਮ ਜਿਨਸੀ | | | |
| (3) | ਹਉਮੈ | (3) | ਹੁਕਮ ਮੰਨਿਐ, ਹਉਮੈ ਤੁਟੇ ਤਾਂ ਕੋ ਲਿਖੀਐ ਲੇਖੈ | |
| (4) | (ਬਿਖ ਹੈ) (ਸਮਾਜਕ ਜੀਵਨ ਲਈ) | (4) | ਅੰਮ੍ਰਿਤ ਬਾਣੀ<br>ਗੁਰਮੁਖਿ ਆਖੀ<br>ਗੁਰਮੁਖਿ ਜਾਤੀ | |
| (5) | ਕਰਮ ਕਾਂਡ | (5) | ਸੁਰਤੀ ਕਰਮਿ ਧਿਆਈ | |

ਭਰਮ ਦਾ ਭਾਵ ਹੈ ਕਿ ਜੋ ਅਸਲੀਅਤ ਨਹੀਂ, ਪਰ ਭਾਸੇ ਸੱਚ । ਅਸਲੀਅਤ ਤਾਂ ਏਕੰਕਾਰ ਹੀ ਹੈ ਜੋ ਕਰਤਾ ਹੈ ਅਤੇ ਅਕਾਲ ਹੈ । ਇਸ ਲਈ ਸਭ ਕਥਾ-ਕਹਾਣੀਆਂ ਕਲਪਤ ਹਨ, ਭਰਮ ਹਨ । ਉਪਨਿਸ਼ਦਾਂ ਨੇ ਜੋ ਵੇਦਾਂ ਦਾ ਹੀ ਸਾਰ ਹਨ, ਇਹ ਗੱਲ

ਮੰਨੀ ਹੈ ਕਿ ਕੇਵਲ ਹੋਂਦ ਜਾਂ ਹਸਤੀ ਬ੍ਰਹਮ ਹੀ ਹੈ, ਬਾਕੀ ਸਭ ਭਰਮ, ਮਾਇਆ ਜਾਂ ਕਲਪਨਾ ਹੈ। ਇਹੋ ਗੱਲ ਗੁਰੂ ਅੰਗਦ ਸਾਹਿਬ ਕਹਿ ਰਹੇ ਹਨ। ਦੂਜੀ ਹੋਂਦ ਨਾਮ ਦੀ ਹੈ, ਸਤਿਨਾਮੁ ਦੀ। ਇਹ ਵੀ ਸੱਚ ਹੈ ਅਤੇ ਅਸਲੀਅਤ ਹੈ। ਇਸ ਲਈ ਭਗਤੀ ਵੀ ਸੱਚ ਹੈ ਅਤੇ ਪਾਪ-ਪੁੰਨ, ਲੈਣ-ਦੇਣ, ਨਰਕ-ਸੁਰਗ ਦੇ ਵਿਚਾਰ ਸਭ ਹੌਲੇ ਤੇ ਅਧੂਰੇ ਹਨ। ਗੁਰੂ ਨਾਨਕ ਸਾਹਿਬ ਨੇ ਵੇਦ ਦੀਆਂ ਸਥਾਪਿਤ ਕੀਤੀਆਂ ਪਾਪ-ਪੁੰਨ ਤੇ ਨਰਕ-ਸੁਰਗ ਦੀਆਂ ਵੰਡਾਂ ਵੱਲ ਹੀ ਸੰਕੇਤ ਕੀਤਾ ਸੀ। ਗੁਰੂ ਅੰਗਦ ਸਾਹਿਬ ਨੇ ਜਿਹੜੀਆਂ ਵੇਦ-ਸਥਾਪਿਤ ਹੋਰ ਵੀ ਮਾਰੂ ਵੰਡਾਂ ਹਨ ਉਨ੍ਹਾਂ ਵੱਲ ਵੀ ਧਿਆਨ ਦਿਵਾਇਆ। ਇਹ ਜ਼ਹਿਰੀਲੀਆਂ ਵੰਡਾਂ ਜ਼ਾਤ-ਪਾਤ, ਜਿਨਸਾਂ, ਵਰਣਾਂ ਆਸ਼ਰਮਾਂ ਦੀਆਂ ਸਨ। ਵੇਦ ਮਨੁੱਖਤਾ ਨੂੰ ਵੰਡਦਾ ਹੈ ਕਿਉਂਕਿ ਉਸ ਨੇ ਪਰਮਾਤਮਾ ਨੂੰ ਹੀ ਦੇਵੀ ਦੇਵਤਿਆਂ ਵਿਚ ਵੰਡਿਆ ਹੈ। ਪਰ ਗੁਰਬਾਣੀ ਏਕਤਾ; ਨਿਜ਼ਾਮ ਤੇ ਸੰਗਠਨ ਵੱਲ ਲੈ ਜਾਂਦੀ ਹੈ। ਇਸ ਏਕਤਾ ਦਾ ਆਧਾਰ ਇਕ ਪ੍ਰਭੂ ਦਾ ਹੁਕਮ ਹੈ ਜੋ ਉਸ ਨੇ ਹੀ ਸਾਜਿਆ ਹੈ। ਵੇਦ-ਬਾਣੀ ਦਾ ਰਿਤ ਸਿਧਾਂਤ ਅਨਾਦੀ ਤੇ ਸੁਤੰਤਰ ਹੈ, ਉਹ ਆਪਣੇ ਆਪ ਵਿਚ ਹੀ ਪ੍ਰਭੂ ਹੈ—ਇਸੇ ਲਈ ਉਥੇ ਕਰਮ ਆਪੇ ਹੀ ਫਲ ਪਰਦਾਤਾ ਵੀ ਹੈ। ਗੁਰਬਾਣੀ ਵਿਚ ਹੁਕਮ ਹੈ, ਉਸੇ ਰਜ਼ਾ ਵਿਚ ਫਲ ਮਿਲਦਾ ਹੈ। ਵੇਦ-ਬਾਣੀ ਨੇ ਵਰਣ, ਆਸ਼ਰਮ, ਜ਼ਾਤ ਪਾਤ ਥਾਪੇ ਅਤੇ ਮਨੂੰ ਸਿਮਰਤੀ ਨੇ ਇਸਤ੍ਰੀ ਨੂੰ ਸੁਤੰਤਰਤਾ ਦੇਣ ਤੋਂ ਇਨਕਾਰ ਕੀਤਾ ਹੈ। ਇਸ ਅਨੁਸਾਰ ਇਸਤ੍ਰੀ ਜਦੋਂ ਪੁੱਤਰੀ ਹੈ ਤਾਂ ਬਾਪ ਅਧੀਨ ਰਹੇ, ਪਤਨੀ ਬਣ ਕੇ ਪਤੀ ਦੇ ਹੁਕਮ ਵਿਚ ਰਹੇ ਅਤੇ ਵਿਧਵਾ ਹੋ ਕੇ ਪੁੱਤਰ ਦੇ ਆਖੇ ਵਿਚ ਰਹੇ। ਗੁਰਬਾਣੀ ਨੇ ਇਹ ਸਾਰੀਆਂ ਵੰਡਾਂ ਤੋੜੀਆਂ ਹਨ—ਹੁਕਮ, ਨਦਰ ਤੇ ਤਕਵਾ ਰੱਖਿਆ ਹੈ। ਵੰਡਾਂ ਹਉਮੈ ਦੀਆਂ ਸਥਾਪਕ ਹਨ। ਹੁਕਮ ਹਉਮੈ ਨੂੰ ਤੋੜਦਾ ਹੈ। ਹਉਮੈ ਵਿਚ ਨਰਕ-ਸੁਰਗ ਅਵਤਾਰ ਹੀ ਹੋ ਸਕਦੇ ਹਨ ਪਰ ਹਉਮੈ ਦੇ ਨਾਸ਼ ਨਾਲ ਪ੍ਰਭੂ ਵਿਚ ਲੀਨ ਹੋਣਾ ਮਿਲਦਾ ਹੈ ਜੋ ਸੱਚੀ ਮੁਕਤੀ ਹੈ। ਹਉਮੈ ਵਿਚ ਆਵਾਗਵਨ ਬਣਿਆ ਰਹਿੰਦਾ ਹੈ, ਹਉਮੈ ਦੇ ਨਾਸ਼ ਨਾਲ ਪਾਰਉਤਾਰਾ ਹੈ।

ਵੇਦ-ਬਾਣੀ ਅਨੁਸਾਰ ਬ੍ਰਾਹਮਣੀ ਕਰਮ-ਕਾਂਡ, ਕ੍ਰਿਆਚਾਰ ਜ਼ਰੂਰੀ ਹੈ। ਗੁਰਬਾਣੀ ਅਨੁਸਾਰ ਕੇਵਲ ਸੁਰਤਿ ਜ਼ਰੂਰੀ ਹੈ, ਧਿਆਨ ਜ਼ਰੂਰੀ ਹੈ। ਸੁਰਤਿ ਪ੍ਰਭੂ ਚਰਨਾਂ ਵਿਚ ਜੋੜਨੀ ਹੈ। ਇਹ ਲਿਵ ਭਗਤੀ ਦੀ ਸਥਾਪਕ ਹੈ, ਪਰ ਵੇਦ ਪਾਪ-ਪੁੰਨ ਦੇ ਕਰਮਾਂ ਦਾ ਸਥਾਪਕ ਹੈ।

ਇਸ ਸਿਧਾਂਤ ਨੂੰ ਮੁੱਖ ਰੱਖਕੇ ਗੁਰੂ ਅੰਗਦ ਜੀ ਨੇ ਬਾਣੀ ਰਚਨਾ ਕੀਤੀ, ਨਿਸਚੇ ਹੀ ਉਨ੍ਹਾਂ ਦੇ ਵਿਸ਼ੇ, ਅੰਮ੍ਰਿਤ, ਤੱਤ, ਗਿਆਨ, ਧਿਆਨ, ਗੁਰਮੁਖਿ, ਸੁਰਤਿ, ਕਰਮ, ਹੁਕਮ ਸੇਵਾ (ਹਉਮੈ ਦੇ ਉਲਟ) ਤੇ ਮੁਕਤੀ (ਲਿਖੀਐ ਲੇਖੈ) ਜਾਂ ਦਰਗਾਹ ਵਿਚ ਪਰਵਾਨਗੀ ਬਣੇ।

ਅਧਿਆਇ ਪੰਜਵਾਂ

# ਰਚਨਾ ਤੇ ਰਚਨਾ ਦਾ ਸਰਵੇਖਣ

ਗੁਰੂ ਅੰਗਦ ਸਾਹਿਬ ਜੀ ਦੇ 62 ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ 9 ਵਾਰਾਂ ਵਿਚ ਅੰਕਤ ਹਨ। ਇਹੋ ਆਪ ਦੀ ਸੰਪੂਰਣ ਰਚਨਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਆਪ ਦੀ ਕਿਸੇ ਰਚਨਾ ਦਾ ਕੋਈ ਪਤਾ ਨਹੀਂ ਹੈ। ਆਪ ਦੇ 62 ਸਲੋਕ ਗੁਰੂ ਅਰਜਨ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਦੀ, ਸੰਨ 1604 ਈ. ਵਿਚ, ਸੰਪਾਦਨਾ ਕਰਦਿਆਂ ਵਾਰਾਂ ਵਿਚ ਵੰਡ ਕੇ ਚੜ੍ਹਾਏ। ਗੁਰੂ ਅਰਜਨ ਸਾਹਿਬ ਦੇ ਸੰਪਾਦਨਾ ਕਰਨ ਤੋਂ ਪਹਿਲਾਂ ਵਾਰਾਂ ਦਾ ਰੂਪ ਕੇਵਲ ਪਉੜੀਆਂ ਦਾ ਹੀ ਸੀ ਅਤੇ ਇਕ ਵਾਰ ਦੀਆਂ ਸਾਰੀਆਂ ਪਉੜੀਆਂ ਇਕੋ 'ਮਹਲੇ', ਜਾਂ 'ਕਰਤਾ' ਦੀਆਂ ਰਚੀਆਂ ਸਨ। ਗੁਰੂ ਅਰਜਨ ਸਾਹਿਬ ਨੇ ਪਉੜੀਆਂ ਨਾਲ ਸਲੋਕ ਲਗਾਏ। ਕਿਸੇ ਇਕ ਵਾਰ ਦੀਆਂ ਪਉੜੀਆਂ ਤੇ ਆਮ ਕਰਕੇ ਇਕੋ ਮਹਲੇ ਦੀਆਂ ਰਚਨਾ ਸਨ ਪਰ ਸਲੋਕ ਹੋਰ ਗੁਰ-ਵਿਅਕਤੀਆਂ ਦੇ ਵੀ ਨਾਲ ਲਗਾਏ ਗਏ। ਵਾਰ ਦਾ ਸਮੁਚਾ ਕਰਤਾ ਪਉੜੀਆਂ ਦਾ ਰਚੈਤਾ ਹੀ ਮੰਨਿਆ ਗਿਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਸਮੁਚੀ ਵਾਰ ਉਸੇ ਮਹਲੇ ਦੇ ਸੰਕੇਤ ਥਲੇ ਅੰਕਤ ਕੀਤੀ ਗਈ ਜੋ ਵਾਰ ਦੀਆਂ ਪਉੜੀਆਂ ਦਾ ਕਰਤਾ ਸੀ। ਸੋ ਗੁਰੂ ਅੰਗਦ ਸਾਹਿਬ ਦੇ ਨਾਂ ਤੇ ਕੋਈ ਵਾਰ ਨਹੀਂ ਹੈ ਪਰ ਹੋਰ ਮਹਲਿਆਂ ਦੀਆਂ ਵਾਰਾਂ ਵਿਚ ਇਨ੍ਹਾਂ ਦੇ ਸਲੋਕ ਦਰਜ ਹਨ। ਆਪ ਦੇ ਸਲੋਕਾਂ ਦਾ ਗੁਰੂ ਗ੍ਰੰਥ ਦੀਆਂ ਵਾਰਾਂ ਵਿਚ ਵੇਰਵਾ ਇਸ ਪ੍ਰਕਾਰ ਹੈ।

**ਸਲੋਕਾਂ ਦਾ ਵੇਰਵਾ**

| ਨੰ: | ਵਾਰ ਦਾ ਨਾਂ | ਵਾਰ ਦਾ ਕਰਤਾ | ਵਾਰ ਵਿਚ ਮ: ੨ ਦੇ ਸਲੋਕਾਂ ਦਾ ਅੰਕਣ |
|---|---|---|---|
| 1. | ਵਾਰ ਸ੍ਰੀ ਰਾਗ | ਮ: ੪ | 2(3.2,15.1) |
| 2. | ਵਾਰ ਮਾਝ | ਮ: ੧ | 12(2.2,3.1,3.2,17.2, 18.1,18.2,19.2,22.1, 22.2,23.2,26.2,27.1) |
| 3. | ਵਾਰ ਆਸਾ | ਮ: ੧ | 14(1.2,2.2,7.2,12.2,12, 3,21.1,21.2,22.1,22.3, 22.4,22.5,23.1,23,2, 24.2) |

| | | | |
|---|---|---|---|
| 4. | ਵਾਰ ਸੋਰਠਿ | ਮ: ੪ | 1(28.2) |
| 5. | ਵਾਰ ਸੂਹੀ | ਮ: ੩ | 11(7.1,7.2,7.3,7.4,8.1, 8.2,18.2,19.2,19.3,20.1, 20.2) |
| 6. | ਵਾਰ ਰਾਮਕਲੀ | ਮ: ੩ | 7(14.2,15.1,15.2,16.1, 16.2,16.3,18.1) |
| 7. | ਵਾਰ ਮਾਰੂ | ਮ: ੩ | 1(20.1) |
| 8. | ਵਾਰ ਸਾਰੰਗ | ਮ: ੪ | 9(1.1,2.1,3.1,4.1,4.2, 5.1,5.2,16.1,20.2) |
| 9. | ਵਾਰ ਮਲਾਰ | ਮ: ੧ | 5(3.2,4.1,4.2,22.1, 26.2) |

ਇਹ ਸਲੋਕ ਸਮੇਂ ਸਮੇਂ ਵਿਕਲੋਤਰੇ ਰੂਪ ਵਿਚ ਭਿੰਨ ਭਿੰਨ ਪ੍ਰਸਥਿਤੀਆਂ ਦੇ ਪ੍ਰਤੀਕਰਮ ਵਜੋਂ ਰਚੇ ਗਏ ਹੋਣੇ ਹਨ। ਪਰ ਗੁਰੂ ਗ੍ਰੰਥ ਸਾਹਿਬ ਵਿਚ ਜਦੋਂ ਕੋਈ ਸਲੋਕ ਇਕ ਖਾਸ ਹਾਲਤ ਵਿਚ ਕਿਸੇ ਪਉੜੀ ਅਤੇ ਕਿਸੇ ਹੋਰ ਸਲੋਕ ਨਾਲ ਬੀੜਿਆ ਗਿਆ ਹੈ ਤਾਂ ਉਸ ਸਲੋਕ ਦੇ ਅਰਥ ਤੇ ਭਾਵ ਨੂੰ ਉਸ ਸੰਦਰਭ ਵਿਚ ਸਮਝਣਾ ਅਵਸ਼ਕ ਹੋ ਗਿਆ ਹੈ। ਇਸ ਗੱਲ ਨੂੰ ਇਉਂ ਵੀ ਕਿਹਾ ਜਾ ਸਕਦਾ ਹੈ ਕਿ ਗੁਰੂ ਅਰਜਨ ਸਾਹਿਬ ਨੇ ਜੋ ਕਿ ਗੁਰੂ ਗ੍ਰੰਥ ਦੇ ਸੰਪਾਦਕ ਸਨ ਅਤੇ ਵਾਰਾਂ ਦੇ ਵੀ, ਕਿਸੇ ਸਲੋਕ ਦੇ ਵਿਸ਼ੇਸ਼ ਅਰਥ ਨਿਸ਼ਚਿਤ ਕਰ ਕੇ ਹੀ ਉਸ਼ ਨੂੰ ਇਕ ਵਿਸ਼ੇਸ਼ ਪ੍ਰਸਥਿਤੀ ਅਤੇ ਸੰਦਰਭ ਵਿਚ ਰਖਿਆ ਹੈ। ਅਸੀਂ ਗੁਰੂ ਅੰਗਦ ਸਾਹਿਬ ਦੇ ਸਲੋਕਾਂ ਦਾ ਸਰਵੇਖਣ ਕਰਦਿਆਂ ਦੋਵੇਂ ਗੱਲਾਂ ਮਨ ਵਿਚ ਰਖਾਂਗੇ ਕਿ ਸਲੋਕ ਸੁਤੰਤਰ ਰਚਨਾ ਵੀ ਹਨ ਅਤੇ ਆਮ ਕਰ ਕੇ ਇਕ ਸੰਦਰਭ ਵਿਚ ਵੀ ਰਖੇ ਹੋਏ ਹਨ। ਸਰਵੇਖਣ ਟੀਕਾ ਨਹੀਂ ਹੈ, ਸਲੋਕਾਂ ਦੀ ਵਿਚਾਰਧਾਰਾ ਜਾਂ ਭਾਵ ਅੰਕਤ ਹਨ। ਇਹ ਸਲੋਕਾਂ ਵਿਚ ਆਏ ਮੁੱਖ ਵਿਚਾਰਾਂ ਦਾ ਸਰਵੇਖਣ ਹੈ।

## ਸਰਵੇਖਣ

### (1) ਵਾਰ ਸ੍ਰੀ ਰਾਗ

ਸ੍ਰੀ ਰਾਗ ਦੀ ਵਾਰ ਵਿਚ ਗੁਰੂ ਅੰਗਦ ਸਾਹਿਬ ਦੇ ਦੋ ਸਲੋਕ ਹਨ। ਪਹਿਲਾ ਸਲੋਕ ਹੈ :

(1)—(3.2)

ਮ: ੨

ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ ॥
ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ ॥੨॥

ਇਸ ਸਲੋਕ ਬਾਰੇ ਆਮ ਉਥਾਨਕਾ ਇਹ ਦਿੱਤੀ ਜਾਂਦੀ ਹੈ : ਗੁਰੂ ਨਾਨਕ ਜੀ ਦੇ ਜੋਤੀ ਜੋਤ ਸਮਾਣ ਸਮੇਂ ਗੁਰੂ ਅੰਗਦ ਜੀ ਨੇ ਵੈਰਾਗ ਵਿਚ ਆ ਕੇ ਇਹ ਸਲੋਕ ਉਚਾਰਿਆ (ਸ਼ਬਦਾਰਥ, ਪੋਥੀ ਪਹਿਲੀ, ਪੰਨਾ 83)। ਜ਼ਾਹਰਾ ਇਸ ਸਲੋਕ ਦਾ ਅਰਥ ਇਹੋ ਜਾਪਦਾ

ਹੈ ਅਤੇ ਇਸੇ ਮੌਕੇ ਤੇ ਉਚਾਰਿਆ ਜਾਪਦਾ ਹੈ। ਪਰ ਗੁਰੂ ਅਰਜਨ ਸਾਹਿਬ ਨੇ ਇਸ ਸਲੋਕ ਨੂੰ ਜਿਸ ਸੰਦਰਭ ਵਿਚ ਰਖਿਆ ਹੈ, ਉਥੇ ਇਸ ਦੇ ਅਰਥ ਸਥਿਤੀ ਤੋਂ ਮੁਕਤ ਹੋ ਕੇ ਵਿਸ਼ਾਲ ਤੇ ਵਿਆਪਕ ਹੋ ਗਏ ਹਨ।

ਪਉੜੀ ਨੰ: ੩ ਵਿਚ ਤੇ ਨਾਲ ਲਗਦੇ ਸਲੋਕਾਂ ਵਿਚ ਮਜ਼ਮੂਨ ਹੈ 'ਗੁਰਮੁਖਿ' ਦੀ ਅਮਰਤਾ ਦਾ। ਗੁਰੂ ਅੰਗਦ ਸਾਹਿਬ ਦੇ ਸਲੋਕ ਦਾ ਭਾਵ ਇਸ ਸੰਦਰਭ ਵਿਚ ਇਹ ਹੈ ਕਿ 'ਗੁਰਮੁਖਿ' ਕਿਹੋ ਜਿਹਾ ਹੁੰਦਾ ਹੈ। ਉੱਤਰ ਇਹ ਦਿੱਤਾ ਹੈ ਕਿ ਗੁਰਮੁਖਿ ਉਹ ਹੈ ਜੋ ਗੁਰੂ ਨੂੰ ਨੇਹੁ ਕਰਦਾ ਹੈ ਅਤੇ ਉਸ ਦੇ ਸਨਮੁਖ (ਮਰਿ ਚਲੀਐ=ਹੁਕਮ ਰਜ਼ਾ ਵਿਚ ਚਲਣਾ) ਰਹਿੰਦਾ ਹੈ, ਜੀਵਦਿਆਂ-ਮਰਦਿਆਂ ਸਨਮੁਖ ਰਹਿੰਦਾ ਹੈ। ਸਨਮੁਖਤਾ ਗੁਰਮੁਖਤਾ ਹੈ ਤੇ ਗੁਰਮੁਖ ਮੌਤ ਤੇ ਵਿਜਈ ਹੈ।

(2)—(15.1)

ਇਸ ਵਾਰ ਵਿਚ ਆਪ ਦਾ ਦੂਜਾ ਸਲੋਕ ਹੈ :

**ਸਲੋਕ ਮ: ੨**

ਜੋ ਸਿਰੁ ਸਾਂਈ ਨਾ ਨਿਵੈ ਜੋ ਸਿਰੁ ਦੀਜੈ ਡਾਰਿ ॥
ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀ ਸੋ ਪਿੰਜਰੁ ਲੈ ਜਾਰਿ ॥੧॥

ਇਸ ਸਲੋਕ ਦੇ ਨਾਲ ਹੋਰ ਸਲੋਕ ਤੇ ਪਉੜੀ ਇਹ ਹਨ :

ਮ: ੫ : ਮੁੰਢਹੁ ਭੁਲੀ ਨਾਨਕਾ ਫਿਰਿ ਜਨਮਿ ਮੁਈਆਸੁ ॥
ਕਸਤੂਰੀ ਕੈ ਭੋਲੜੈ ਗੰਦੇ ਡੁੰਮਿ ਪਈਆਸੁ ॥੨॥

ਪਉੜੀ : ਸੋ ਐਸਾ ਹਰਿਨਾਮੁ ਧਿਆਈਐ ਮਨ ਮੇਰੇ ਜੋ ਸਭਨਾ ਉਪਰਿ ਹੁਕਮੁ ਚਲਾਏ ॥
ਸੋ ਐਸਾ ਹਰਿਨਾਮੁ ਜਪੀਐ ਮਨ ਮੇਰੇ ਜੋ ਅੰਤੀ ਅਉਸਰਿ ਲਏ ਛਡਾਇ॥
ਸੋ ਐਸਾ ਹਰਿਨਾਮੁ ਜਪੀਐ ਮਨ ਮੇਰੇ ਜੁ ਮਨ ਕੀ ਤ੍ਰਿਸਨਾ ਸਭਿ ਭੁਖ ਗਵਾਏ ॥
ਸੋ ਗੁਰਮੁਖਿ ਨਾਮੁ ਜਪਿਆ ਵਡਭਾਗੀ ਤਿਨ ਨਿੰਦਕ ਦੁਸਟ ਸਭਿ ਪੈਰੀ ਪਾਏ ॥
ਨਾਨਕ ਨਾਮੁ ਅਰਾਧਿ ਸਭਨਾ ਤੇ ਵਡਾ ਸਭਿ ਨਾਵੈ ਅਗੈ ਆਣਿ ਨਿਵਾਏ ॥੧੫॥

ਸਲੋਕ ਸੁਤੰਤਰ ਹੈ ਅਤੇ ਆਪਣੇ ਆਪ ਵਿਚ ਅਰਥ-ਭਾਵ ਦਿੰਦਾ ਹੈ। ਪਰ ਸੰਦਰਭ ਵਿਚ ਦੇਖੀਏ ਤਾਂ ਅਰਥ-ਭਾਵ ਵਧੇਰੇ ਵਿਸ਼ਾਲ ਤੇ ਪਰਬਲ ਹੋ ਜਾਂਦੇ ਹਨ। ਅਰਥ-ਭਾਵ ਇਹ ਬਣਦਾ ਹੈ ਕਿ ਅੰਦਰ ਦੀ ਤੀਬਰ ਲਗਨ ਬਿਨਾ ਨਾਮ ਨਹੀਂ ਧਿਆਇਆ ਜਾ ਸਕਦਾ ਨਾ ਹੀ ਨਾਮੀ (ਪ੍ਰਭੂ) ਨੂੰ ਨਮਸਕਾਰ ਹੋ ਸਕਦੀ ਹੈ। ਅੰਦਰ ਦੀ ਲਗਨ ਅਸਲ ਵਿਚ ਆਪਣੇ ਆਪ ਦੀ ਤਲਾਸ਼ ਹੈ, ਪ੍ਰਭੂ ਜੋ ਕਸਤੂਰੀ ਸਮਾਨ ਹੈ, ਮਨੁੱਖ ਦੇ ਅੰਦਰ ਹੀ ਹੈ। ਤੀਬਰ ਬਿਰਹਾ ਜਾਗ ਪਏ ਤਾਂ ਪ੍ਰਭੂ ਅੰਦਰੋਂ ਹੀ ਲਭ ਜਾਂਦਾ ਹੈ। ਇਹੋ ਜੀਵਨ ਪਰਯੋਜਨ ਹੈ। ਜਿਸ ਹਿਰਦੇ ਵਿਚ ਪ੍ਰਭੂ ਲਈ ਲਗਨ ਨਹੀਂ ਉਹ ਨਿਸਫਲ ਹੈ ਕਿਉਂਕਿ ਉਹ 'ਗੰਦੇ ਡੂੰਮਿ' ਜਾਂ ਵਿਸ਼ਿਆਂ ਦੇ ਚੁਲ੍ਹੇ ਵਿਚ ਡਿਗਦਾ ਹੈ।

## (2) ਵਾਰ ਮਾਝ

(3)—(2, 2)

ਮ: ੨

ਦੇਂਦੇ ਥਾਵਹੁ ਦਿਤਾ ਚੰਗਾ ਮਨਮੁਖਿ ਐਸਾ ਜਾਣੀਐ ॥
ਸੁਰਤਿ ਮਤਿ ਚਤੁਰਾਈ ਤਾਕੀ ਕਿਆ ਕਰਿ ਆਖਿ ਵਖਾਣੀਐ ॥
ਅੰਤਰਿ ਬਹਿਕੈ ਕਰਮ ਕਮਾਵੈ ਸੋ ਚਹੁ ਕੁੰਡੀ ਜਾਣੀਐ ॥
ਜੋ ਧਰਮੁ ਕਮਾਵੈ ਤਿਸੁ ਧਰਮੁ ਨਾਉ ਹੋਵੈ ਪਾਪਿ ਕਮਾਣੈ ਪਾਪੀ ਜਾਣੀਐ ॥
ਤੂੰ ਆਪੇ ਖੇਲ ਕਰਹਿ ਸਭਿ ਕਰਤੇ ਕਿਆ ਦੂਜਾ ਆਖਿ ਵਖਾਣੀਐ ॥
ਜਿਚਰੁ ਤੇਰੀ ਜੋਤਿ ਤਿਚਰੁ ਜੋਤੀ ਵਿਚਿ ਤੂੰ ਬੋਲਹਿ ਵਿਣੁ ਜੋਤੀ ਕੋਈ ਕਿਛੁ ਕਰਹਿ ਦਿਖਾ ਸਿਆਣੀਐ ॥
ਨਾਨਕ ਗੁਰਮੁਖਿ ਨਦਰੀ ਆਇਆ ਹਰਿ ਇਕੋ ਸੁਘੜੁ ਸੁਜਾਣੀਐ ॥੨॥

ਵਾਰ ਮਾਝ ਦੇ 2.2 ਵਿਚ ਨਿਰਣਾ ਇਹ ਕੀਤਾ ਹੈ ਕਿ ਮਨਮੁਖਿ ਅਤੇ ਗੁਰਮੁਖਿ ਦੋਹਾਂ ਵਿਚ ਜੋਤਿ ਹੈ ਕਿਉਂਕਿ ਜੋਤਿ ਨਾ ਹੋਵੇ ਤਾਂ ਤੇ ਕੋਈ ਕੰਮ ਕਰਨਾ ਸੰਭਵ ਹੀ ਨਹੀਂ ਹੈ। ਪਰ ਪਰਮਾਤਮਾ ਦਾ ਖੇਲ ਐਸਾ ਹੈ ਕਿ ਮਨਮੁਖਿ ਜੋਤਿ ਦੇ ਹੁੰਦਿਆਂ ਵੀ ਜੋਤਿ ਨਾਲੋਂ ਸੰਸਾਰਕ ਪਦਾਰਥਾਂ ਨੂੰ ਵਧ ਪਿਆਰ ਕਰਦਾ ਹੈ, ਉਹ 'ਦਾਤੇ' ਨਾਲੋਂ 'ਦਿਤੇ' ਨੂੰ ਚੰਗਾ ਜਾਣਦਾ ਹੈ, ਉਹ ਆਪਣੀ ਸੁਰਤਿ ਅਤੇ ਮਤਿ ਨੂੰ ਪਦਾਰਥਾਂ ਦੀ ਪ੍ਰਾਪਤੀ ਆਦਿ ਲਈ ਚੁਤਰਾਈਆਂ ਕਰਨ ਵਿਚ ਵਰਤਦਾ ਹੈ ਜਦੋਂ ਕਿ ਗੁਰਮੁਖਿ ਉਸ ਇਕ ਨੂੰ ਪਛਾਣਨ ਦਾ ਯਤਨ ਕਰਦਾ ਹੈ ਅਤੇ ਉਸ ਨੂੰ ਲਭ ਲੈਂਦਾ ਹੈ। ਮਨਮੁਖ ਤੇ ਗੁਰਮੁਖ ਆਪਣੇ ਕਰਮਾਂ ਤੋਂ ਹੀ ਪ੍ਰਗਟ ਹੁੰਦੇ ਹਨ। ਮਨਮੁਖ ਪਾਪ ਵਲ ਪ੍ਰਵਿਰਤ ਹੁੰਦੇ ਹਨ ਅਤੇ ਗੁਰਮੁਖ ਧਰਮ ਵਲ। ਪਦਾਰਥ ਦਾ ਮੋਹ ਪਾਪ ਦਾ ਕਾਰਨ ਹੈ।

4—(3.1)

ਸਲੋਕ ਮ: ੨

ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ ॥
ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ ॥
ਜੀਭੈ ਬਾਝਹੁ ਬੋਲਣਾ ਇਉਂ ਜੀਵਤ ਮਰਣਾ ॥
ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ ॥ ੧ ॥

ਪਰਮਾਤਮਾ ਮਾਲਕ ਹੈ, ਉਹ ਸਾਰੀਆਂ ਸ਼ਕਤੀਆਂ, ਪਸਾਰੇ ਦਾ ਨਿਜ਼ਾਮ ਕਾਇਮ ਕਰਦਾ ਹੈ। ਉਹ ਸੋਮਾ ਹੈ। ਸੋਮੇ ਨਾਲ ਮਿਲਣ ਵਿਚ ਹੀ ਆਪਣੀ ਸੰਪੂਰਣਤਾ ਹੈ। ਸੋਮੇ ਨਾਲ ਮਿਲਣ ਦਾ ਤਰੀਕਾ ਮਾਲਕ ਦੇ ਹੁਕਮ ਵਿਚ ਚਲਣਾ ਹੈ—ਹੁਕਮ ਨਿਯਮ ਵੀ ਹੈ ਅਤੇ ਰਜ਼ਾ ਵੀ ਹੈ। ਹੁਕਮ ਵਿਚ ਉਹ ਚਲ ਸਕਦਾ ਹੈ ਜੋ ਜੀਵਦਿਆਂ ਮਰੇ। ਜੀਵਦਿਆਂ ਮਰਨ ਤੋਂ ਭਾਵ ਇਹ ਹੈ ਕਿ ਅਖੀਂ ਬਾਝਹੁ ਦੇਖੇ, ਕੰਨਾ ਬਾਝਹੁ ਸੁਣੇ, ਪੈਰਾਂ ਬਾਝਹੁ ਚਲੇ, ਹੱਥਾਂ ਬਿਨਾਂ ਕਰੇ, ਜੀਭ ਬਿਨਾ ਬੋਲੇ। ਇਹ ਰਮਜ਼ ਹੈ ਤੇ ਇਸ ਦਾ ਭਾਵ ਇਹ ਹੈ ਕਿ ਇੰਦਰੀਆਂ ਨੂੰ ਅੰਤਰਮੁਖੀ ਕਰੇ ਅਤੇ ਮੰਦੇ ਪਾਸੇ, ਪਦਾਰਥਕ ਰਸਾਂ, ਵਿਚ

ਨਾ ਜਾਣ ਦੇਵੇ। ਇੰਦਰੀ-ਦਮਨ ਨਾਲ ਪ੍ਰਭੂ ਮਿਲਾਪ ਸੰਭਵ ਹੈ। ਇੰਦਰੀ-ਦਮਨ ਦਾ ਭਾਵ ਮਾਇਆ, ਦੁਬਿਧਾ ਤੇ ਉੱਚਾ ਉਠਣਾ ਹੈ, ਅੰਜਨ ਮਾਹਿ ਨਿਰੰਜਨਿ ਰਹਿਣਾ ਹੈ।

(5)—(3.2)

ਮ : ੨

ਦਿਸੈ ਸੁਣੀਐ ਜਾਣੀਐ ਸਾਉ ਨਾ ਪਾਇਆ ਜਾਇ ॥
ਰੁਹਲਾ ਟੁੰਡਾ ਅੰਧੁਲਾ ਕਿਉ ਗਲਿ ਲਗੈ ਧਾਇ ॥
ਭੈ ਕੇ ਚਰਣ ਕਰ ਭਾਵ ਕੇ ਲੋਇਣ ਸੁਰਤਿ ਕਰੇਇ ॥
ਨਾਨਕ ਕਹੈ ਸਿਆਣੀਏ ਇਵ ਕੰਤ ਮਿਲਾਵਾ ਹੋਇ ॥ ੨ ॥

ਇਹ ਦੂਜਾ ਸਲੋਕ ਪਹਿਲੇ ਸਲੋਕ ਦੇ ਭਾਵ ਨੂੰ ਹੋਰ ਸਪਸ਼ਟ ਕਰਦਾ ਹੈ। ਖਸਮ ਜਾਂ ਕੰਤ ਪ੍ਰਭੂ ਨੂੰ ਮਿਲਣ ਲਈ ਇੰਦਰੀ-ਰਸਾਂ ਦੀ ਥਾਂ ਪ੍ਰਭੂ-ਭੈ ਦੇ ਪੈਰ, ਪ੍ਰਭੂ-ਪ੍ਰੇਮ ਦੇ ਹੱਥ ਅਤੇ ਸੁਰਤਿ-ਲਗਨ ਦੀਆਂ ਅੱਖਾਂ ਲੋੜ ਹਨ। ਜਿਸ ਪਾਸ ਇਹ ਨਹੀਂ ਹਨ, ਉਹ ਲੂਲ੍ਹਾ, ਟੁੰਡਾ ਤੇ ਅੰਨ੍ਹਾ ਹੈ, ਉਹ ਪ੍ਰਭੂ ਨੂੰ ਦੇਖ, ਸੁਣ, ਜਾਣ ਨਹੀਂ ਸਕਦਾ। ਇਸ ਲਈ ਉਸ ਨੂੰ ਉਚੇਰੇ ਆਤਮਕ ਰਸ ਦਾ ਪਤਾ ਨਹੀਂ ਲਗਦਾ ਤੇ ਉਹ ਮਾਇਕ ਰਸਾਂ ਵਿਚ ਵੀ ਗਲਤਾਨ ਰਹਿੰਦਾ ਹੈ।

(ਇਨ੍ਹਾਂ ਸਲੋਕਾਂ ਨਾਲ ਲਗਦੀ ਪਉੜੀ ਵਿਚ ਦੱਸਿਆ ਹੈ ਕਿ ਹਉਮੈ ਤੇ ਲੋਭ ਕਰਕੇ ਜੀਵ ਮਾਇਆ ਦੇ ਖੇਲ ਵਿਚ ਮਸਤ ਹਨ। ਜਿਨ੍ਹਾਂ ਤੇ ਮਿਹਰ ਹੈ ਉਹ ਨਿਰਮਲ ਹੁੰਦੇ ਹਨ ਅਤੇ ਪ੍ਰਭੂ ਨੂੰ ਮਿਲਦੇ ਹਨ।

(6)—(17.2)

ਮ : ੨

ਸੇਈ ਪੂਰੇ ਸਾਹ ਜਿਨੀ ਪੂਰਾ ਪਾਇਆ ॥
ਅਠੀ ਵੇਪਰਵਾਹ ਰਹਨਿ ਇਕਤੈ ਰੰਗਿ ॥
ਦਰਸਨਿ ਰੂਪਿ ਅਥਾਹ ਵਿਰਲੇ ਪਾਈਅਹਿ ॥
ਕਰਮਿ ਪੂਰੇ ਪੂਰਾ ਗੁਰੂ ਪੂਰਾ ਜਾਕਾ ਬੋਲੁ ॥
ਨਾਨਕ ਪੂਰਾ ਜੇ ਕਰੇ ਘਟੈ ਨਾਹੀ ਤੋਲੁ ॥੨॥

ਇਸ ਸਲੋਕ ਦਾ ਭਾਵ ਨਾਲ ਲਗਾਏ ਸਲੋਕ ਤੇ ਪਉੜੀ ਦੇ ਸੰਦਰਭ ਵਿਚ ਹੀ ਸਮਝ ਆ ਸਕਦਾ ਹੈ। 17.1 ਸਲੋਕ ਵਿਚ ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਪੂਰੇ ਸ਼ਾਹ ਉਹ ਹਨ ਜੋ ਅੱਠੇ ਪਹਰ ਪ੍ਰਭੂ-ਭੈ ਵਿਚ ਰਹਿੰਦੇ ਹਨ। ਪਉੜੀ ਵਿਚ ਕਹਿੰਦੇ ਹਨ ਕਿ ਪੂਰਾ ਉਹ ਹੈ ਜਿਸ ਦੀ ਹਉਮੈ ਗੁਰੂ-ਕ੍ਰਿਪਾ ਨਾਲ ਨਾਸ ਹੁੰਦੀ ਹੈ।

ਗੁਰੂ ਅੰਗਦ ਸਾਹਿਬ 17.2 ਵਿਚ ਕਹਿੰਦੇ ਹਨ ਕਿ ਪੂਰਣ ਮਨੁੱਖ ਉਹ ਹੈ ਜਿਸ ਦੇ ਹਿਰਦੇ ਵਿਚ ਪੂਰੇ ਪ੍ਰਭੂ ਦੇ ਪੂਰੇ ਦਰਸ਼ਨ ਹਨ। ਇਹ ਦਰਸ਼ਨ ਪੂਰੇ ਗੁਰੂ ਦੀ ਸਿੱਖਿਆ ਨਾਲ ਪ੍ਰਾਪਤ ਹੁੰਦੇ ਹਨ। ਪੂਰੇ ਗੁਰੂ ਦੀ ਸਿੱਖਿਆ ਵੀ ਪੂਰੀ ਹੈ। ਪੂਰਾ ਗੁਰੂ ਪੂਰੇ ਪ੍ਰਭੂ ਦੀ ਕ੍ਰਿਪਾ ਨਾਲ ਹੀ ਮਿਲਦਾ ਹੈ। ਜੀਵਨ ਵਿਚ ਪੂਰਣਤਾ ਪੂਰੇ ਗੁਰੂ ਦੀ ਸਿੱਖਿਆ ਨਾਲ

ਹੀ ਪ੍ਰਾਪਤ ਹੁੰਦੀ ਹੈ । ਇਹੋ ਜੀਵਨ ਆਦਰਸ਼ ਹੈ ।

(7)—(18.1)

ਮ : ੨

ਅਠੀ ਪਹਰੀ ਅਠ ਖੰਡ ਨਾਵਾ ਖੰਡੁ ਸਰੀਰੁ ॥
ਤਿਸੁ ਵਿਚਿ ਨਉਨਿਧਿ ਨਾਮੁ ਏਕੁ ਭਾਲਹਿ ਗੁਣੀ ਗਹੀਰੁ ॥
ਕਰਮਵੰਤੀ ਸਾਲਾਹਿਆ ਨਾਨਕ ਕਰਿ ਗੁਰੁ ਪੀਰੁ ॥
ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ ॥
ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ ॥
ਓਥੈ ਅੰਮ੍ਰਿਤੁ ਵੰਡੀਐ ਕਰਮੀ ਹੋਇ ਪਸਾਉ ॥
ਕੰਚਨ ਕਾਇਆ ਕਸੀਐ ਵੰਨੀ ਚੜੈ ਚੜਾਉ ॥
ਜੇ ਹੋਵੈ ਨਦਰਿ ਸਰਾਫ ਕੀ ਬਹੁੜਿ ਨਾ ਪਾਈ ਤਾਉ ॥
ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ ॥
ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ ॥
ਓਥੈ ਖੋਟੇ ਸਟੀਅਹਿ ਖਰੇ ਕੀਚਹਿ ਸਾਬਾਸਿ ॥
ਬੋਲਣੁ ਫਾਦਲੁ ਨਾਨਕਾ ਦੁਖੁ ਸੁਖੁ ਖਸਮੈ ਪਾਸਿ ॥੧॥

ਪੂਰਣਤਾ ਦੇ ਅਭਿਲਾਸ਼ੀ ਨੂੰ ਆਪਣੇ ਆਪ ਨੂੰ ਪਛਾਣਨਾ ਚਾਹੀਦਾ ਹੈ । ਇਸ ਲਈ ਉਸ ਨੂੰ ਆਪਣੇ ਅੰਦਰਲੇ ਵਿਚ ਜਾਣ ਦੀ ਲੋੜ ਹੈ । ਇਕ ਸੰਸਾਰ ਬਾਹਰ ਹੈ ਪਰ ਜੋ ਸੰਸਾਰ ਅੰਦਰ ਹੈ ਉਹ ਵੀ ਬੜਾ ਵਚਿੱਤਰ ਹੈ । ਅੰਦਰਲੇ ਸੰਸਾਰ ਵਿਚ ਨਾਮ ਦੇ ਖਜ਼ਾਨੇ ਹਨ ਅਤੇ ਗੁਣਵਾਨ ਤੇ ਸੂਝਵਾਨ ਉਨ੍ਹਾਂ ਅੰਦਰਲੇ ਪਦਾਰਥਾਂ ਨੂੰ ਲੱਭਦੇ ਹਨ :

ਉਨ੍ਹਾਂ ਪਦਾਰਥਾਂ ਦੇ ਲੱਭਣ ਲਈ ਵਿਸ਼ੇਸ਼ ਸਾਧਨਾ ਤੇ ਸ਼ਾਸਨ ਦੀ ਲੋੜ ਹੈ । ਉਹ ਸਾਧਨ ਹਨ ਅੰਮ੍ਰਿਤ ਵੇਲੇ ਦਾ ਜਾਗਣਾ, ਇਸ਼ਨਾਨ ਕਰਕੇ ਸੁਚੇਤ ਹੋਣਾ, ਮਨ ਤੇ ਮੁਖ ਤੋਂ ਨਾਮ ਸਿਮਰਨ ਕਰਨਾ, ਪੜ੍ਹਿਆਂ ਸਤ ਸੰਗੀਆਂ ਦੀ ਸਿੱਖਿਆ ਸੁਣਨਾ, ਦਿਨ ਭਰ ਸੱਚੀ ਕਿਰਤ ਕਰਨਾ ।

ਇਸ ਤਰ੍ਹਾਂ ਸ਼ਖਸੀਅਤ ਨੂੰ ਅੰਮ੍ਰਿਤਮਈ ਪੂਰਣਤਾ ਮਿਲਦੀ ਹੈ, ਉਸ ਦੇ ਪਾਪ ਘਟਦੇ ਹਨ, ਪੁੰਨ ਵਧਦੇ ਹਨ । ਜਦੋਂ ਪਰਖ ਹੁੰਦੀ ਹੈ, ਕਰਮਾਂ ਦਾ ਨਿਰਣਾ ਹੁੰਦਾ ਹੈ ਤਾਂ ਇਹ ਪੂਰੇ ਤੇ ਖਰੇ ਨਿਕਲਦੇ ਹਨ ਤੇ ਇਨ੍ਹਾਂ ਦਾ ਪੂਰੇ ਪ੍ਰਭੂ ਨਾਲ ਮਿਲਾਪ ਹੁੰਦਾ ਹੈ ।

ਪੂਰਣਤਾ ਅੰਦਰਲੇ ਦੀ ਨਿਰਮਲ ਦਸ਼ਾ ਹੈ ਜੋ ਨਾਮ ਸਿਮਰਨ ਦੇ ਸਾਧਨ ਨਾਲ ਮਿਲਦੀ ਹੈ ।

(8)—(18.2)

ਮ : ੨

ਪਉਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥
ਦਿਨਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥
ਚੰਗਿਆਈਆ ਬੁਰਿਆਈਆ ਵਾਚੇ ਧਰਮੁ ਹਦੂਰਿ ॥
ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥

ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥
ਨਾਨਕ ਤੇ ਮੁਖ ਉਜਲੇ ਹੋਰ ਕੇਤੀ ਛੁਟੀ ਨਾਲਿ ॥ ੨ ॥

ਸਾਰੀ ਰਚਨਾ ਪੰਜ ਤਤਾਂ ਦੀ ਬਣੀ ਹੋਈ ਹੈ। (ਪਉਣ-ਸੁਆਸ ਗੁਰੂ ਵਤਿ ਹੈ, ਪਾਣੀ ਪਿਤਾ ਵਤਿ ਹੈ ਅਤੇ ਧਰਤੀ ਮਾਤਾ ਵਤਿ ਹੈ)। ਮਨੁਖ ਦੀ ਬਣਤਰ ਵੀ ਇਨ੍ਹਾਂ ਤਤਾਂ ਦੀ ਹੈ। ਮਨੁਖ ਆਪਣੇ ਚੰਗੇ ਕਰਮਾਂ ਕਰਕੇ ਜਾਂ ਪੂਰਣਤਾ ਵਲ ਜਾ ਰਿਹਾ ਹੈ ਜਾਂ ਬੁਰੇ ਕਰਮਾਂ ਕਰਕੇ ਅਪੂਰਣਤਾ ਵਲ ਭਾਵ ਪ੍ਰਭੂ ਤੋਂ ਪਰ੍ਹੇ ਹਟ ਰਿਹਾ ਹੈ। ਨਾਮ ਨਾਲ ਕਰਮ ਹੁੰਦੇ ਹਨ। ਚੰਗਾ ਪ੍ਰਭੂ ਨਾਲ ਅਭੇਦ ਹੋ ਕੇ ਮੁਕਤੀ ਨੂੰ ਪ੍ਰਾਪਤ ਹੋਵੇਗਾ। ਐਸਾ ਪੁਰਸ਼ ਹੋਰ ਅਨੇਕਾਂ ਸਾਥੀਆਂ ਨੂੰ ਵੀ ਮੁਕਤ ਕਰਾ ਦਿੰਦਾ ਹੈ। ਇਹੋ ਖੇਲ ਜਾਂ ਨਿਜ਼ਾਮ ਹੈ।

(9)—(19.2)

ਮ: ੨

ਆਖਣੁ ਆਖਿ ਨ ਰਜਿਆ ਸੁਨਣਿ ਨਾ ਰਜੇ ਕੰਨ ॥
ਅਖੀ ਦੇਖਿ ਨ ਰਜੀਆ ਗੁਣ ਗਾਹਕ ਇਕ ਵੰਨ ॥
ਭੁਖਿਆ ਭੁਖ ਨ ਉਤਰੈ ਗਲੀ ਭੁਖ ਨ ਜਾਇ ॥
ਨਾਨਕ ਭੁਖਾ ਤਾ ਰਜੈ ਜਾ ਗੁਣ ਕਹਿ ਗੁਣੀ ਸਮਾਇ ॥ ੨ ॥

ਗਿਆਨ ਇੰਦ੍ਰੇ ਰਜਦੇ ਨਹੀਂ। ਇਹ ਬਾਹਰਮੁਖੀ ਹਨ। ਇਸ ਲਈ ਇਨ੍ਹਾਂ ਦੀ ਭੁੱਖ ਸਦਾ ਬਣੀ ਰਹਿੰਦੀ ਹੈ। ਰਜੇਵਾਂ ਅੰਦਰੋਂ ਹਰੀ ਗੁਣਾਂ ਨਾਲ ਭਰਪੂਰ ਹੋ ਜਾਣ ਤੇ ਵੀ ਹੁੰਦਾ ਹੈ। ਅੰਦਰੋਂ ਰੱਜ ਜਾਏ ਤਾਂ ਇੰਦਰੇ ਵੀ ਸ਼ਾਂਤ ਹੋ ਜਾਂਦੇ ਹਨ। ਅੰਤਰਮੁਖੀ ਜੀਵਨ ਨਾਮ ਦਾ ਜੀਵਨ ਹੈ। ਨਾਮ ਸਚ ਹੈ ਪਦਾਰਥ ਝੂਠ ਹਨ। ਨਾਮ ਸਚ ਨਾਲ ਜੋੜਦਾ ਹੈ।

(10)—(22.1)

**ਸਲੋਕ** ਮ: ੨

ਮੰਤ੍ਰੀ ਹੋਇ ਅਠੂਹਿਆ ਨਾਗੀ ਲਗੈ ਜਾਇ ॥
ਆਪਣ ਹਥੀ ਆਪਣੈ ਦੇ ਕੂਚਾ ਆਪੇ ਲਾਇ ॥
ਹੁਕਮੁ ਪਾਇਆ ਧੁਰਿ ਖਸਮ ਕਾ ਅਤੀ ਹੂ ਧਕਾ ਖਾਇ ॥
ਗੁਰਮੁਖ ਸਿਉ ਮਨਮੁਖੁ ਅੜੈ ਡੁਬੈ ਹਕਿ ਨਿਆਇ ॥
ਦੁਹਾ ਸਿਰਿਆ ਆਪੇ ਖਸਮੁ ਵੇਖੈ ਕਰਿ ਵਿਉਪਾਇ ॥
ਨਾਨਕ ਏਵੈ ਜਾਣੀਐ ਸਭ ਕਿਛੁ ਤਿਸਹਿ ਰਜਾਇ ॥ ੧ ॥

ਮਨਮੁਖੀ ਅਤੇ ਗੁਰਮੁਖੀ ਬਿਰਤੀਆਂ ਪਰਮਾਤਮਾ ਦੇ ਹੁਕਮ ਤੇ ਰਜ਼ਾ ਵਿਚ ਹੀ ਉਤਪੰਨ ਹੋਈਆਂ ਹਨ। ਹੁਕਮ ਤੇ ਰਜ਼ਾ ਵਿਚ ਹੀ ਇਨ੍ਹਾਂ ਦੀ ਸਦੀਵੀ ਟੱਕਰ ਚਲਦੀ ਹੈ। ਹੁਕਮ ਵਿਚ ਹੀ ਮਨਮੁਖ ਗੁਰਮੁਖਾਂ ਨਾਲ ਅੜਨ ਕਰ ਕੇ ਨਾਸ਼ ਹੁੰਦੇ ਹਨ। ਮਨਮੁਖ ਵਿਚ ਗੁਰਮੁਖ ਨਾਲ ਅੜਨ ਦੀ ਸ਼ਕਤੀ ਨਹੀਂ ਹੈ। ਜੇ ਅਠੂਹਿਆਂ ਦਾ ਮੰਤ੍ਰੀ ਨਾਗ ਨੂੰ ਹਥ ਪਾਏਗਾ, ਤਾਂ ਅਵਸ਼ ਨਾਸ਼ ਹੋਏਗਾ।

(11)—(22.2)

**ਮਹਲਾ ੨**

ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ ॥
ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ ॥
ਵਾਟ ਨ ਕਰਈ ਮਾਮਲਾ ਜਾਣੈ ਮਿਹਮਾਣੁ ॥
ਮੂਲੁ ਜਾਣਿ ਗਲਾ ਕਰੈ ਹਾਣਿ ਲਾਏ ਹਾਣੁ ॥
ਲਬਿ ਨ ਚਲਈ ਸਚਿ ਰਹੈ ਸੋ ਵਿਸਟੁ ਪਰਵਾਣੁ ॥
ਸਰੁ ਸੰਧੇ ਆਗਾਸ ਕਉ ਕਿਉ ਪਹੁਚੈ ਬਾਣੁ ॥
ਅਗੈ ਓਹੁ ਅਗੰਮੁ ਹੈ ਵਾਹੇਦੜੁ ਜਾਣੁ ॥ ੨ ॥

(ਮਨਮੁਖ ਤੇ ਗੁਰਮੁਖ ਨਾਲ ਅੜ ਕੇ ਆਪਣੇ ਪੈਰੀਂ ਆਪ ਹੀ ਕੁਹਾੜਾ ਮਾਰਦਾ ਹੈ।) ਪਰ ਹੋਰ ਵੀ ਜੋ ਪੁਰਖ ਆਪਣੇ ਵਿਤ ਤੋਂ ਵਧ ਗਲ ਸਹੇੜਦਾ ਹੈ, ਉਹ ਵੀ ਨੁਕਸਾਨ ਹੀ ਉਠਾਂਦਾ ਹੈ। ਚੰਗਾ ਵੈਦ ਉਹ ਹੈ ਜੋ ਰੋਗ ਤੇ ਦਾਰੂ ਦੋਵੇਂ ਸਮਝਦਾ ਹੋਵੇ; ਮੁਸਾਫ਼ਰ ਨੂੰ ਰਸਤੇ ਵਿਚ ਝਗੜਾ ਮੂਲ ਨਹੀਂ ਲੈਣਾ ਚਾਹੀਦਾ। ਸਿਆਣਾ ਵਾਪਾਰੀ ਉਹ ਹੈ ਜੋ ਵਿੱਤ ਸਮਝਕੇ ਸੌਦੇ ਦੀ ਗੱਲ ਕਰੇ; ਵਿਚੋਲਾ ਉਹ ਭਲਾ ਹੈ ਜੋ ਆਪਣਾ ਲਾਲਚ ਨਾ ਰਖੇ ਅਤੇ ਸਚ ਦੀ ਗੱਲ ਕਰੇ; ਨਹੀਂ ਤੇ ਦੁਖ ਹੀ ਦੁਖ ਹੈ।

(12)—(23.2)

**ਮਹਲਾ ੨**

ਨਿਹਫਲੰ ਤਸਿ ਜਨਮਸਿ ਜਾਵਤੁ ਬ੍ਰਹਮ ਨਾ ਬਿੰਦਤੇ ॥
ਸਾਗਰੰ ਸੰਸਾਰਸਿ ਗੁਰਪਰਸਾਦੀ ਤਰਹਿ ਕੇ ॥
ਕਰਣ ਕਾਰਣ ਸਮਰਥੁ ਹੈ ਕਹੁ ਨਾਨਕ ਬੀਚਾਰਿ ॥
ਕਾਰਣੁ ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ ॥ ੨ ॥

ਸੰਸਾਰ ਦਾ ਮੂਲ ਕਾਰਨ ਕਰਤਾ-ਪ੍ਰਭੂ ਆਪ ਹੈ। ਜਦੋਂ ਤੀਕ ਇਸ ਅਸਲੀਅਤ ਦੀ ਸਮਝ ਨਾ ਪਵੇ, ਜਨਮ ਨਿਸਫਲ ਹੈ ਅਤੇ ਆਵਾਗਵਨ ਬਣਿਆ ਰਹਿੰਦਾ ਹੈ। ਇਹ ਸਮਝ ਕੇਵਲ ਗੁਰੂ ਦੀ ਕ੍ਰਿਪਾ ਨਾਲ ਆਉਂਦੀ ਹੈ।

ਇਸ ਸਮਝ ਤੋਂ ਬਿਨਾਂ ਮਨੁਖ ਬਾਹਰਮੁਖੀ ਰਹਿੰਦਾ ਹੈ ਅਤੇ ਮਾਇਆ ਦੇ ਪਦਾਰਥਾਂ ਪਿਛੇ ਲਗਾ ਰਹਿੰਦਾ ਹੈ, ਜਿਨ੍ਹਾਂ ਵਿਚ ਤ੍ਰਿਪਤੀ ਨਹੀਂ ਹੁੰਦੀ।

(13)—(26.2)

**ਮ: ੨**

ਅਗੀ ਪਾਲਾ ਕਿ ਕਰੇ ਸੂਰਜ ਕੇਹੀ ਰਾਤਿ ॥
ਚੰਦ ਅਨੇਰਾ ਕਿ ਕਰੇ ਪਉਣ ਪਾਣੀ ਕਿਆ ਜਾਤਿ ॥
ਧਰਤੀ ਚੀਜੀ ਕਿ ਕਰੇ ਜਿਸੁ ਵਿਚਿ ਸਭੁ ਕਿਛੁ ਹੋਇ ॥
ਨਾਨਕ ਤਾ ਪਤਿ ਜਾਣੀਐ ਜਾ ਪਤਿ ਰਖੈ ਸੋਇ ॥ ੨ ॥

(ਜਦੋਂ ਸਿੱਖ ਗੁਰੂ-ਸਮੁੰਦਰ ਵਿਚ ਇਸ਼ਨਾਨ ਕਰਦਾ ਹੈ ਤਦ ਪ੍ਰਭੂ ਉਸ ਦੀ ਸੋਭਾ,

ਇਜ਼ਤ-ਪਤਿ ਕਾਇਮ ਕਰਦਾ ਹੈ।) ਜੋ ਪਤਿ ਪ੍ਰਭੂ ਕਾਇਮ ਕਰਦਾ ਹੈ ਉਸ ਨੂੰ ਕੋਈ ਮੇਟ ਨਹੀਂ ਸਕਦਾ ਜਿਵੇਂ ਅਗਨੀ ਦੀ ਸੋਭਾ ਨੂੰ ਪਾਲਾ, ਸੂਰਜ ਦੀ ਸੋਭਾ ਨੂੰ ਰਾਤ, ਚੰਦ ਦੀ ਸੋਭਾ ਨੂੰ ਹਨੇਰਾ, ਪਉਣ-ਪਾਣੀ ਦੀ ਸੋਭਾ ਨੂੰ ਛੂਤ ਮੇਟ ਨਹੀਂ ਸਕਦੇ। ਨਾ ਹੀ ਪ੍ਰਭੂ ਦੀ ਬਖਸ਼ੀ ਸੋਭਾ ਨੂੰ ਕੋਈ ਵਧਾ ਸਕਦਾ ਹੈ ਜਿਵੇਂ ਧਰਤੀ ਨੂੰ ਪਦਾਰਥ ਅਰਪਣ ਕਰਨ ਨਾਲ ਧਰਤੀ ਦੀ ਸੋਭਾ ਨਹੀਂ ਵਧਦੀ ਕਿਉਂਕਿ ਸਾਰੇ ਪਦਾਰਥ ਉਸ ਵਿਚੋਂ ਹੀ ਤੇ ਪੈਦਾ ਹੁੰਦੇ ਹਨ। ਪਤਿ ਤਾਂ ਹੀ ਸਮਝੋ, ਜੇ ਪਰਮਾਤਮਾ ਦੀ ਮਿਹਰ ਨਾਲ ਪ੍ਰਾਪਤ ਹੋਵੇ। ਮਾਨ ਅਪਮਾਨ ਹੁਕਮ ਵਿਚ ਹਨ।

### (14)—(27.1)

### ਸਲੋਕੁ ਮ : ੨

ਦੀਖਿਆ ਆਖਿ ਬੁਝਾਇਆ ਸਿਫਤੀ ਸਚਿ ਸਮੇਉ ॥
ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕ ਦੇਉ ॥

(ਪ੍ਰਭੂ ਹੀ ਗੁਰੂ ਰਾਹੀਂ ਸੋਝੀ ਦਿੰਦਾ ਹੈ, ਇਸ ਲਈ) ਜਿਨ੍ਹਾਂ ਦਾ ਗੁਰੂ, ਗੁਰੂ ਨਾਨਕ ਦੇਵ ਹੈ ਅਤੇ ਜਿਨ੍ਹਾਂ ਨੂੰ ਉਸ ਦੀ ਸਿਖਿਆ ਪ੍ਰਾਪਤ ਹੈ ਕਿ ਸਿਫਤਿ ਸਾਲਾਹ ਦੁਆਰਾ ਸਚ ਵਿਚ ਜੁੜ ਜਾਓ, ਉਨ੍ਹਾਂ ਨੂੰ ਹੋਰ ਉਪਦੇਸ਼ ਦੀ ਲੋੜ ਨਹੀਂ ਹੈ। ਗੁਰੂ ਨਾਨਕ ਸ਼੍ਰੋਮਣੀ ਗੁਰੂ ਹੈ ਅਤੇ ਉਸ ਦਾ ਸਿਫਤਿ-ਸਾਲਾਹ ਦਾ ਉਪਦੇਸ਼ ਪੂਰਣ ਹੈ।

## ੩. ਵਾਰ ਆਸਾ

### (15)—(1.2)

### ਮਹਲਾ ੨

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥
ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥ ੨ ॥

(ਗੁਰੂ ਮਨੁਖ ਨੂੰ ਦੇਵਤਾ ਬਣਾ ਦਿੰਦਾ ਹੈ। ਗੁਰੂ ਮਨੁਖ ਨੂੰ ਸੁਚੇਤ ਕਰਦਾ ਹੈ)। ਪਰ ਗੁਰੂ ਤੋਂ ਬਿਨਾ ਮਨ ਵਿਚ ਅੰਧੇਰਾ ਹੀ ਰਹਿੰਦਾ ਹੈ ਭਾਵੇਂ ਸੈਂਕੜੇ ਚੰਦ ਅਤੇ ਹਜ਼ਾਰਾਂ ਸੂਰਜ ਚੜੇ ਹੋਣ।

### (16)—(2.2)

### ਮਹਲਾ ੨

ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥
ਇਕਨਾ ਹੁਕਮਿ ਸਮਾਇ ਲਏ ਇਕਨਾ ਹੁਕਮੇ ਕਰੇ ਵਿਣਾਸੁ ॥
ਇਕਨਾ ਭਾਣੈ ਕਢਿ ਲਏ ਇਕਨਾ ਮਾਇਆ ਵਿਚਿ ਨਿਵਾਸੁ ॥
ਏਵ ਭਿ ਆਖਿ ਨ ਜਾਪਈ ਜਿ ਕਿਸੈ ਆਣੇ ਰਾਸਿ ॥
ਨਾਨਕ ਗੁਰਮੁਖਿ ਜਾਣੀਐ ਜਾ ਕਉ ਆਪਿ ਕਰੇ ਪਰਗਾਸੁ ॥੩॥

ਬ੍ਰਹਮੰਡ ਦੇ ਜ਼ਰੇ ਜ਼ਰੇ ਵਿਚ ਸਚੇ ਪ੍ਰਭੂ ਦਾ ਵਾਸ ਹੈ। ਉਹ ਆਪ ਹੀ ਹਰ ਜੀਵ ਦੀ ਹਰ ਹਰਕਤ ਨੂੰ ਤੋਰ ਰਿਹਾ ਹੈ। ਕਿਸੇ ਨੂੰ ਉਹ ਆਪਣੇ ਭਾਣੇ ਤੇ ਹੁਕਮ ਅਨੁਸਾਰ

ਤੋਰਦਾ ਹੈ ਤੇ ਕਿਸੇ ਨੂੰ ਮਾਇਆ ਦੇ ਪਾਸੇ ਪਾ ਦਿੰਦਾ ਹੈ। ਇਹ ਉਸ ਦੀ ਆਪਣੀ ਮਰਜ਼ੀ ਹੈ ਕਿ ਕਿਸੇ ਨੂੰ ਕਿਹੜੇ ਪਾਸੇ ਲਗਾਉਂਦਾ ਹੈ। ਜਿਨ੍ਹਾਂ ਨੂੰ ਉਹ ਆਪਣੇ ਹੁਕਮ ਵਿਚ ਲਗਾਉਂਦਾ ਹੈ, ਉਨ੍ਹਾਂ ਦੇ ਹਿਰਦੇ ਵਿਚ ਪ੍ਰਕਾਸ਼ ਕਰਦਾ ਹੈ, ਉਨ੍ਹਾਂ ਨੂੰ ਗਿਆਨ ਬਖਸ਼ਦਾ ਹੈ। ਗਿਆਨ ਗੁਰੂ ਦੀ ਰਾਹੀਂ ਦਿੰਦਾ ਹੈ। ਇਹ ਲੋਕ ਗੁਰਮੁਖਿ ਬਣ ਜਾਂਦੇ ਹਨ। ਗੁਰਮੁਖਿ ਤੇ ਮਨਮੁਖਿ ਉਸੇ ਦਾ ਖੇਲ ਹਨ। ਮਨੁਖ ਹੁਕਮ-ਰਜ਼ਾ ਦੇ ਸਾਰੇ ਖੇਲ ਨੂੰ ਸਮਝ ਨਹੀਂ ਸਕਦਾ।

(17)—(7.2)

**ਮਹਲਾ ੨**

ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ ॥
ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ ॥
ਹਉਮੈ ਕਿਥਹੁ ਊਪਜੈ ਕਿਤੁ ਸੰਜਮਿ ਇਹ ਜਾਇ ॥
ਹਉਮੈ ਏਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ ॥
ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥
ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ ॥
ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ ॥੨॥

ਆਸਾ-ਦੀ-ਵਾਰ ਦੀ ਸਤਵੀਂ ਪਉੜੀ ਵਿਚ ਸੇਵਾ ਤੇ ਸੇਵਕ ਦੀ ਸ਼ਖਸੀਅਤ ਦੀ ਵਿਆਖਿਆ ਹੈ। ਇਸ ਪਉੜੀ ਨਾਲ ਲਗਦਾ ਪਹਿਲਾ ਸਲੋਕ ਗੁਰੂ ਨਾਨਕ ਸਾਹਿਬ ਦਾ ਹੈ ਜਿਸ ਵਿਚ ਹਉਮੈ ਦੇ ਕਈ ਰੂਪ ਦਸ ਕੇ ਇਹ ਨਿਰਣਾ ਕੀਤਾ ਹੈ ਕਿ ਹਉਮੈ ਦਾ ਭਾਵ ਵੀ ਪਰਮਾਤਮਾ ਦੇ ਹੁਕਮ ਅਨੁਸਾਰ ਬਣਦਾ ਹੈ। ਇਸੇ ਪਉੜੀ ਨਾਲ ਦੂਜਾ ਸਲੋਕ ਗੁਰੂ ਅੰਗਦ ਸਾਹਿਬ ਦਾ ਹੈ ਜਿਸ ਵਿਚ ਨਿਰਣਾ ਹੈ ਕਿ ਹਉਮੈ ਹੁਕਮ ਕਾਰਨ ਹੀ ਹੈ ਪਰ ਇਸ ਦੇ ਕਾਰਨ ਹੀ ਮਨੁਖੀ ਸ਼ਖਸੀਅਤ ਦੀ ਹੋਂਦ ਹੈ। ਇਸੇ ਕਰਕੇ ਮਨੁਖ ਕਰਮ ਕਰਦਾ ਹੈ, ਕਰਮ ਹੀ ਮਨੁਖ ਦੀ ਕਿਰਤ ਬਣਾਉਂਦੇ ਹਨ, ਕਿਰਤ ਅਨੁਸਾਰ ਹੀ ਮਨੁਖ ਹੋਰ ਕਰਮ ਕਰਦਾ ਹੈ, ਸੇਵਾ ਤੋਂ ਹਟ ਕੇ ਕੀਤੇ ਕਰਮ ਆਵਾਗਵਨ ਵਿਚ ਪਾ ਦਿੰਦੇ ਹਨ। ਪਰ ਸੇਵਾ ਦੇ ਕਰਮ ਵੀ ਮਨੁਖ ਸ਼ਖਸੀਅਤ ਅਨੁਸਾਰ ਹੀ ਕਰਦਾ ਹੈ, ਸ਼ਖਸੀਅਤ ਦੁਆਰਾ ਹੀ ਉਹ ਸ਼ਬਦ ਦੀ ਕਮਾਈ ਵੀ ਕਰ ਸਕਦਾ ਹੈ। ਸ਼ਬਦ ਗਿਆਨ ਰੂਪ ਹੈ। ਸ਼ਬਦ ਦੀ ਕਮਾਈ ਨਾਲ ਹਉਮੈ ਸੇਵਾ ਵਿਚ ਬਦਲ ਜਾਂਦੀ ਹੈ। ਹਉਮੈ ਦੇ ਉਸਾਰੂ ਤੇ ਲਾਭਦਾਇਕ ਪੱਖ ਦੀ ਵਿਆਖਿਆ ਗੁਰੂ ਅੰਗਦ ਸਾਹਿਬ ਨੇ ਹੀ ਕੀਤੀ ਹੈ। ਹਉਮੈ ਦਾ ਇਲਾਜ ਸ਼ਬਦ ਦੀ ਕਮਾਈ ਹੈ।

(18)—(12.2)

**ਮ: ੨**

ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਾਹਮਣਹ ॥
ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾਕ੍ਰਿਤਹ ॥
ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ ॥
ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ ॥ ੩ ॥

(ਹਰ ਜੀਵ ਵਿਚ ਜੋਤਿ ਹੈ।) ਸਗੋਂ ਹਰ ਜੀਵ ਦਾ ਕਰਤਵ ਜਾਂ ਧਰਮ ਵੀ ਇਕਸਾਰ ਹੈ। ਧਰਮ ਦੀਆਂ ਇਹ ਵੰਡੀਆਂ ਨਿਰਮੂਲ ਹਨ ਕਿ ਜੋਗੀ ਦਾ ਧਰਮ ਜਾਂ ਰਹਿਣੀ ਗਿਆਨ ਹੈ ਭਾਵ ਜੋਗੀ ਫ਼ਲਸਫ਼ੇ ਨੂੰ ਹੀ ਧਰਮ ਸਮਝੀ ਬੈਠੇ ਹਨ, ਜਾਂ ਬ੍ਰਾਹਮਣ ਦਾ ਧਰਮ ਵੇਦਾਂ ਦਾ ਪੜ੍ਹਨਾ ਪੜ੍ਹਾਉਣਾ ਹੈ, ਜਾਂ ਕਸ਼ਤ੍ਰੀਆਂ ਦਾ ਧਰਮ ਸੂਰਬੀਰਤਾ ਤੇ ਲੜਨਾ ਮਰਨਾ ਹੈ, ਜਾਂ ਸ਼ੂਦਰਾਂ ਦਾ ਧਰਮ ਦੂਜਿਆਂ ਦੀ ਸੇਵਾ ਕਰਨਾ ਹੈ। ਗੁਰੂ ਅੰਗਦ ਸਾਹਿਬ ਦਾ ਸਿਧਾਂਤ ਇਹ ਹੈ ਕਿ ਧਰਮ ਦੀਆਂ ਵੰਡੀਆਂ ਨਹੀਂ ਹੁੰਦੀਆਂ ਸਗੋਂ ਸਾਰਿਆਂ ਦਾ ਧਰਮ ਇਕੋ ਹੈ ਅਤੇ ਹਰ ਜੀਵ ਨੂੰ ਹੀ ਕਿਸੇ ਵੇਲੇ ਬ੍ਰਾਹਮਣ ਤੇ ਕਿਸੇ ਵੇਲੇ ਖਤਰੀ, ਵੈਸ਼ ਤੇ ਸ਼ੂਦਰ ਬਣਨਾ ਚਾਹੀਦਾ ਹੈ। ਹਰ ਜੀਵ ਨੂੰ ਗਿਆਨ, ਪੂਜਾ-ਪਾਠ, ਸੂਰਬੀਰਤਾ ਤੇ ਸੇਵਾ ਦੇ ਧਰਮ ਨਿਭਾਉਣੇ ਚਾਹੀਦੇ ਹਨ। ਇਹ ਕਰਣੀ ਉਸ ਦੀ ਹੁੰਦੀ ਹੈ ਜਿਸ ਦੇ ਹਿਰਦੇ ਵਿਚ ਨਿਰੰਜਨ ਪ੍ਰਭੂ ਦਾ ਵਾਸਾ ਹੁੰਦਾ ਹੈ। ਮਨੁੱਖ ਪਦਾਰਥ ਜਾਂ ਮਾਇਆ ਦੀ ਪਕੜ ਤੋਂ ਉੱਚਾ ਹੋ ਜਾਵੇ ਤਾਂ ਉਹ ਸਰਬ-ਪੱਖੀ ਧਰਮ ਨਿਭਾ ਸਕਦਾ ਹੈ। ਨਿਰੰਜਨ ਦੇ ਹਿਰਦੇ ਵਿਚ ਵਾਸ ਨਾਲ ਇਹ ਸੂਝ ਬਣਦੀ ਹੈ।

(19)—(12.3)

ਮ : ੨

ਏਕ ਕ੍ਰਿਸਨੰ ਸਰਬ ਦੇਵਾ ਦੇਵ ਦੇਵਾ ਤ ਆਤਮਾ ॥
ਆਤਮਾ ਬਾਸੁਦੇਵਸਿ ਜੇਕੋ ਜਾਣੈ ਭੇਉ ॥
ਨਾਨਕੁ ਤਾਕਾ ਦਾਸੁ ਹੈ ਸੋਈ ਨਿਰੰਜਨ ਦੇਉ ॥ ੪ ॥

ਸਾਰਿਆਂ ਦਾ ਧਰਮ ਕੀ ਹੈ ? ਸਾਰੇ ਦੇਵਤਿਆਂ ਦਾ ਕ੍ਰਿਸ਼ਨ ਜਾਂ ਸ਼੍ਰੋਮਣੀ ਦੇਵਤਾ ਪਰਮਾਤਮਾ ਆਪ ਹੈ। ਉਹੀ ਦੇਵਤਿਆਂ ਦੇ ਦੈਵੀਪਨ ਦੀ ਰੂਹ ਹੈ; ਉਹ ਜੋ ਸਭ ਆਤਮਾਵਾਂ ਵਿਚ ਵੱਸ ਰਿਹਾ ਹੈ। ਜੋ ਉਸ ਦੇ ਭੇਦ ਨੂੰ ਜਾਣਦਾ ਹੋਵੇ ਉਹ ਹੀ ਨਿਰੰਜਨ ਹੈ। ਜੋ ਇਸ ਭੇਦ ਨੂੰ ਜਾਣਦਾ ਹੈ, ਉਹ ਵੀ ਪੂਜਣ ਯੋਗ ਹੁੰਦਾ ਹੈ।

(20)—(21.1)

ਸਲੋਕੁ ਮਹਲਾ ੨

ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ ॥
ਨਾਨਕ ਆਸਕੁ ਕਾਂਢੀਐ ਸਦ ਹੀ ਰਹੈ ਸਮਾਇ ॥
ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ ॥
ਆਸਕੁ ਏਹੁ ਨ ਆਖੀਐ ਜਿ ਲੇਖੈ ਵਰਤੈ ਸੋਇ ॥੧॥

ਰਬ ਦੇ ਆਸ਼ਕ ਦਾ ਸ੍ਰੇਸ਼ਟ ਵਤੀਰਾ ਹੁੰਦਾ ਹੈ। ਉਸ ਵਤੀਰੇ ਦੇ ਕਈ ਅੰਗ ਗੁਰੂ ਅੰਗਦ ਸਾਹਿਬ ਨੇ ਆਸਾ ਦੀ ਵਾਰ ਦੀਆਂ 21-24 ਪਉੜੀਆਂ ਨਾਲ ਲਗੇ ਸਲੋਕਾਂ ਵਿਚ ਦਸੇ ਹਨ।

ਸਲੋਕ ਵਿਚ ਆਸ਼ਕ ਦਾ ਵਤੀਰਾ ਇਹ ਦਸਿਆ ਹੈ ਕਿ ਉਹ ਇਕੋ ਦਾ ਹੋ ਕੇ ਰਹਿੰਦਾ ਹੈ, ਉਸ ਨੂੰ ਹੋਰ ਕਿਸੇ ਪਾਸੇ ਦੀ ਝਾਕ ਨਹੀਂ ਹੁੰਦੀ, ਉਹ ਸਦਾ ਉਸ ਇਕੋ ਵਿਚ ਸਮਾਇਆ ਰਹਿੰਦਾ ਹੈ, ਉਸ ਨਾਲ ਇਕ-ਸੁਰ ਤੇ ਲੀਨ ਰਹਿੰਦਾ ਹੈ।

ਉਹ ਆਸ਼ਕ ਨਹੀਂ ਹੈ ਜੋ ਸੁੱਖ ਮਿਲੇ ਤਾਂ ਤੇ ਖੁਸ਼ ਰਹੇ ਪਰ ਜੇ ਭਾਣੇ ਵਿਚ ਦੁੱਖ ਆਵੇ ਤਾਂ ਬੇਮੁਖ ਹੋ ਜਾਵੇ ਜਾਂ ਦੁਖੀ ਹੋਵੇ। ਦੁੱਖ ਸੁੱਖ ਅੰਦਰ ਸਹਜ ਵਿਚ ਰਹਿਣਾ ਆਸ਼ਕੀ ਹੈ।

ਉਹ ਆਸ਼ਕ ਨਹੀਂ ਹੈ ਜੋ ਮਾਲਕ ਪ੍ਰਭੂ ਨਾਲ ਲੇਖਾ ਰਖਦਾ ਹੈ। ਲੇਖੇ ਦਾ ਭਾਵ ਇਹ ਹੈ ਕਿ ਇਤਨੀ ਸੇਵਾ ਜਾਂ ਭਗਤੀ ਕੀਤੀ ਹੈ, ਇਤਨਾ ਫਲ ਮਿਲਣਾ ਚਾਹੀਦਾ ਹੈ। ਆਸ਼ਕ ਮਾਲਕ ਦੀ ਰਜ਼ਾ ਵਿਚ ਰਾਜ਼ੀ ਹੈ। ਉਸ ਨੂੰ ਦਾਹਵਾ ਨਹੀਂ ਹੈ, ਉਸਦਾ ਨਦਰਿ ਤੇ ਤਕਵਾ ਹੈ।

(21)—(21.2)

**ਮਹਲਾ ੨**

ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ ॥
ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ ॥ ੨ ॥

ਆਸ਼ਕ ਮਾਲਕ ਦੀ ਰਜ਼ਾ ਵਿਚ ਰਾਜ਼ੀ ਹੈ; ਸਲਾਮ ਜਬਾਬ ਦੋਵੇਂ ਗੱਲਾਂ ਨਹੀਂ ਕਰਦਾ। ਸਲਾਮ ਦਾ ਭਾਵ ਤੇ ਭਗਤੀ, ਸੇਵਾ ਵਿਚ ਲਗਣਾ। ਜਬਾਬ ਦਾ ਭਾਵ ਹੈ ਉਸ ਦੇ ਫਲ ਦੀ ਮੰਗ ਕਰਨਾ, ਅਤੇ ਨਾ ਮਿਲਣ ਤੇ ਰੋਸ ਕਰਨਾ, ਚਰਚਾ ਕਰਨੀ। ਇਹ ਵਤੀਰੇ ਹੁਕਮ-ਰਜ਼ਾਈ ਚਲਣ ਵਾਲੇ ਆਸ਼ਕ ਦੇ ਨਹੀਂ ਹੁੰਦੇ। ਇਹ ਸਿਰੋਂ ਹੀ ਗਲਤ ਹੈ ਅਤੇ ਬੇਮੁਖਤਾ ਹੈ। ਇਸ਼ਕ ਤੇ ਚੂੰ-ਚਰਾਂ ਇਕੱਠੇ ਨਹੀਂ ਨਿਭਦੇ।

(22)—(22.1)

**ਸਲੋਕੁ ਮਹਲਾ ੨**

ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ ॥
ਗਲਾ ਕਰੇ ਘਣੇਰੀਆ ਖਸਮ ਨਾ ਪਾਏ ਸਾਦੁ ॥
ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ ॥
ਨਾਨਕ ਜਿਸਨੋ ਲਗਾ ਤਿਸੁ ਮਿਲੈ ਲਗਾ ਸੋ ਪਰਵਾਨੁ ॥੧॥

ਚਾਕਰ, ਸੇਵਕ ਜਾਂ ਆਸ਼ਕ ਨੂੰ ਆਪਾ-ਭਾਵ ਤੇ ਹਉਮੈ ਨਾਸ਼ ਕਰਕੇ ਆਪਾ-ਸਮਰਪਣ ਕਰਨਾ ਹੁੰਦਾ ਹੈ। ਜੇ ਚਾਕਰ (ਭਗਤ) ਆਪਣੀ ਕੀਤੀ ਸੇਵਾ, ਭਗਤੀ ਦਾ ਬਦਲਾ ਲੈਣ ਲਈ ਹੰਕਾਰ, ਝਗੜਾ ਜਾਂ ਬਹੁਤੀਆਂ ਗੱਲਾਂ ਕਰੇ ਤਾਂ ਉਸ ਨੂੰ ਮਾਲਕ ਦੀ ਨੇੜਤਾ ਤੇ ਮਿਲਾਪ ਨਹੀਂ ਪ੍ਰਾਪਤ ਹੋ ਸਕਦੇ। ਉਸ ਨੂੰ ਸੇਵਾ ਦਾ ਰਸ ਹੀ ਨਹੀਂ ਪ੍ਰਾਪਤ ਹੋ ਸਕਦਾ। ਜੇ ਅਪਣਤ ਛੱਡਕੇ ਸੇਵਾ ਕਰੇਗਾ ਤਾਂ ਉਸ ਨੂੰ ਫਲ, ਮਾਣ, ਰਸ ਮਿਲਦਾ ਹੈ। ਇਹੋ ਸਫਲ ਚਾਕਰੀ ਹੈ ਕਿ ਧਿਆਉਣ ਵਾਲਾ ਆਪਣੇ ਧੇਅ ਨੂੰ ਮਿਲ ਪਵੇ।

(23)—(22.3)

**ਮਹਲਾ ੨**

ਨਾਲਿ ਇਆਣੇ ਦੋਸਤੀ ਕਦੇ ਨਾ ਆਵੈ ਰਾਸਿ ॥
ਜੇਹਾ ਜਾਣੈ ਤੇਹੋ ਵਰਤੈ ਵੇਖਹੁ ਕੋ ਨਿਰਜਾਸਿ ॥

ਵਸਤੂ ਅੰਦਰਿ ਵਸਤੁ ਸਮਾਵੈ ਦੂਜੀ ਹੋਵੈ ਪਾਸਿ ॥
ਸਾਹਿਬ ਸੇਤੀ ਹੁਕਮੁ ਨ ਚਲੈ ਕਹੀ ਬਣੈ ਅਰਦਾਸਿ ॥
ਕੂੜਿ ਕਮਾਣੈ ਕੂੜੋ ਹੋਵੈ ਨਾਨਕ ਸਿਫਤਿ ਵਿਗਾਸਿ ॥੩॥

ਬੰਦਗੀ ਵੀ ਦੋਸਤੀ ਹੈ। ਪਰ ਦੋਸਤੀ ਗਿਆਨੀ ਦੀ ਸਫਲ ਹੁੰਦੀ ਹੈ। ਅਗਿਆਨਤਾ ਵਿਚ ਦੋਸਤੀ ਜਾਂ ਚਾਕਰੀ ਸਫ਼ਲ ਨਹੀਂ ਹੁੰਦੀ। ਅਗਿਆਨੀ ਨੇ ਅਗਿਆਨਤਾ ਵਿਚ ਸਲਾਮ-ਜਬਾਬ ਦੋਵੇਂ ਕਰਨੇ ਹਨ। ਉਸ ਨੇ ਅਪਣਤ ਨਹੀਂ ਛੱਡਣੀ ਤੇ ਜਿਥੇ ਹਉਮੈ ਹੈ ਉਥੇ ਪ੍ਰਭੂ ਨਹੀਂ ਹੋ ਸਕਦਾ। ਉਸ ਨੇ ਕੂੜ ਵਿਚ ਪਰਵਿਰਤ ਹੋਣਾ ਹੈ ਤੇ ਮਾਇਕ ਪਦਾਰਥ ਮੰਗਣੇ ਹਨ। ਗਿਆਨੀ ਦਾ ਵਤੀਰਾ ਆਤਮ ਸਮਰਪਣ ਦਾ, ਅਰਦਾਸ-ਬੇਨਤੀ ਵਾਲਾ, ਤੇ ਸਿਫਤਿ-ਸਾਲਾਹ ਵਾਲਾ ਰਹਿਣਾ ਹੈ, ਇਸ ਲਈ ਉਹ ਵਿਗਸਦਾ ਹੈ।

(24)—(22.4)

**ਮਹਲਾ ੨**

ਨਾਲਿ ਇਆਣੇ ਦੋਸਤੀ ਵਡਾਰੂ ਸਿਉ ਨੇਹੁ ॥
ਪਾਣੀ ਅੰਦਰਿ ਲੀਕ ਜਿਉ ਤਿਸਦਾ ਥਾਉ ਨ ਥੇਹੁ ॥੪॥

ਅਗਿਆਨੀ-ਇਆਣੇ ਨਾਲ ਪ੍ਰੇਮ ਦੀ ਖੇਡ ਨਹੀਂ ਨਿਭਦੀ। ਸੰਸਾਰਕ ਵਡਿਪਣ (ਧਨਾਢ ਆਦਿ) ਨਾਲ ਵੀ ਪ੍ਰੇਮ ਦੀ ਖੇਡ ਨਿਭਣੀ ਸੰਭਵ ਨਹੀਂ ਹੈ। ਐਸਾ ਪ੍ਰੇਮ ਪਾਣੀ ਦੀ ਲਕੀਰ ਵਾਂਗ ਹੈ ਜਿਸ ਦਾ ਥਾਂ ਟਿਕਾਣਾ ਨਹੀਂ ਹੁੰਦਾ, ਝੱਟ ਨਾਸ਼ ਹੋ ਜਾਂਦੀ ਹੈ। ਸੇਵਕ ਨੂੰ ਗਿਆਨਵਾਨ ਤੇ ਨਿਮਰ ਹੋਣਾ ਚਾਹੀਦਾ ਹੈ।

(25)—(22.5)

**ਮਹਲਾ ੨**

ਹੋਇ ਇਆਣਾ ਕਰੇ ਕੰਮੁ ਆਣਿ ਨ ਸਕੈ ਰਾਸਿ ॥
ਜੇ ਇਕ ਅਧ ਚੰਗੀ ਕਰੇ ਦੂਜੀ ਭੀ ਵੇਰਾਸਿ ॥

ਅਗਿਆਨੀ-ਇਆਣਾ ਕੋਈ ਵੀ ਕੰਮ ਸਿਰੇ ਨਹੀਂ ਚਾੜ੍ਹ ਸਕਦਾ, ਪ੍ਰੇਮ ਦੀ ਖੇਡ ਕਿਵੇਂ ਨਿਭਾ ਸਕਦਾ ਹੈ। ਸੰਭਵ ਹੈ ਕਿ ਕੋਈ ਕੰਮ ਸੁਤੇ-ਸਿੱਧ ਉਸ ਤੋਂ ਵੀ ਚੰਗਾ ਹੋ ਜਾਵੇ ਪਰ ਪ੍ਰੇਮ ਦੀ ਖੇਡ ਵਿਚ ਤੇ ਹਰ ਦੇਸ਼, ਕਾਲ ਵਿਚ ਸਾਵਧਾਨਤਾ ਤੇ ਚੇਤਨਤਾ ਦੀ ਲੋੜ ਹੈ।

(26)—(23.1)

**ਸਲੋਕੁ ਮਹਲਾ ੨**

ਏਹ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ ॥
ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ ॥੧॥

ਸੇਵਕ ਨੂੰ ਆਪਣੀ ਸੇਵਾ ਜਾਂ ਬਲ ਦਾ ਮਾਣ ਨਹੀਂ ਹੁੰਦਾ। ਉਸ ਨੂੰ ਤੇ ਮਾਲਕ-ਪ੍ਰਭੂ ਦੀ ਬਖ਼ਸ਼ਿਸ਼ ਤੇ ਨਦਰ ਦਾ ਮਾਣ ਹੁੰਦਾ ਹੈ। ਮਾਲਕ ਦੀ ਨਦਰਿ ਸਾਰੀਆਂ

ਸ਼ਕਤੀਆਂ ਤੇ ਕਰਾਮਾਤਾਂ ਦੀ ਪ੍ਰਾਪਤੀ ਹੈ ।

(27)—(23.2)

ਮਹਲਾ ੨

ਏਹ ਕਿਨੇਹੀ ਚਾਕਰੀ ਜਿਤੁ ਭਉ ਖਸਮ ਨ ਜਾਇ ॥
ਨਾਨਕ ਸੇਵਕੁ ਕਾਢੀਐ ਜਿ ਸੇਤੀ ਖਸਮ ਸਮਾਇ ॥ ੨ ॥

ਸੇਵਕ ਤੇ ਮਾਲਕ ਵਿਚ ਵਿਥ ਨਹੀਂ ਹੁੰਦੀ। ਇਸ ਲਈ ਸਚਾ ਸੇਵਕ ਨਿਰਭਉ ਹੁੰਦਾ ਹੈ। ਜਦੋਂ ਸੇਵਕ ਤੇ ਮਾਲਕ ਇਕਮਿਕ ਹੋ ਜਾਂਦੇ ਹਨ ਤਾਂ ਸੇਵਕ ਦਾ ਭਉ ਨਹੀਂ ਰਹਿੰਦਾ ਤੇ ਡਰ ਤੇ ਉਸ ਤੋਂ ਹੁੰਦਾ ਹੈ ਜੋ ਵੱਖਰਾ ਹੋਵੇ, ਆਪਣੇ ਆਪੇ ਤੋਂ ਡਰ ਨਹੀਂ ਹੁੰਦਾ।

(28)—(24.2)

ਮਹਲਾ ੨

ਆਪੇ ਸਾਜੇ ਕਰੇ ਆਪਿ ਜਾਈ ਭਿ ਰਖੈ ਆਪਿ ॥
ਤਿਸੁ ਵਿਚਿ ਜੰਤੁ ਉਪਾਇਕੈ ਦੇਖੈ ਥਾਪਿ ਉਥਾਪਿ ॥
ਕਿਸਨੋ ਕਹੀਐ ਨਾਨਕਾ ਸਭੁ ਕਿਛੁ ਆਪੇ ਆਪਿ ॥੨॥

ਸੇਵਕ ਤਾਂ ਹਰ ਰੂਪ ਤੇ ਰੰਗ ਵਿਚ ਮਾਲਕ ਨੂੰ ਹੀ ਵੇਖਦਾ ਹੈ। ਸੇਵਕ ਜਾਣਦਾ ਹੈ ਕਿ ਪ੍ਰਭੂ ਹੀ ਬਣਾਉਂਦਾ ਹੈ, ਆਪੇ ਹੀ ਥਾਂ ਸਿਰ ਟਿਕਾਉਂਦਾ ਹੈ, ਆਪੇ ਚਾਹੁੰਦਾ ਹੈ, ਆਪੇ ਜੀਵਾਂ ਨੂੰ ਪੈਦਾ ਕਰਦਾ ਹੈ, ਆਪੇ ਭਰਤਾ ਹੈ ਤੇ ਆਪੇ ਹਰਤਾ ਹੈ। ਇਸ ਲਈ ਸੇਵਕ ਸ਼ਿਕਾਇਤ ਨਹੀਂ ਕਰਦਾ। ਹਰ ਰੂਪ ਤੇ ਰੰਗ ਵਿਚ ਪ੍ਰਸੰਨ ਰਹਿੰਦਾ ਹੈ।

## 4. ਵਾਰ ਸੋਰਠਿ

(29)—(28.2)

ਮ: ੨

ਨਕਿ ਨਥ ਖਸਮ ਹਥ ਕਿਰਤੁ ਧਕੇ ਦੇ ॥
ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ ॥੨॥

ਵਾਰ ਸੋਰਠਿ ਮਹਲੇ ਚੌਥੇ ਦੀ ਰਚਨਾ ਹੈ। ਇਸ ਵਿਚ ਬਹੁਤੇ ਸਲੋਕ ਮਹਲੇ ਤੀਜੇ ਦੇ ਹਨ। ਪਉੜੀ ਨੰ. 28 ਨਾਲ ਇਕ ਇਕ ਸਲੋਕ ਗੁਰੂ ਨਾਨਕ ਸਾਹਿਬ ਤੇ ਗੁਰੂ ਅੰਗਦ ਸਾਹਿਬ ਦਾ ਹੈ। ਇਹ ਦੋਵੇਂ ਸਲੋਕ ਇਕ ਦੂਜੇ ਦੇ ਖ਼ਿਆਲ-ਪੂਰਕ ਹਨ। ਗੁਰੂ ਨਾਨਕ ਸਾਹਿਬ ਦੇ ਸਲੋਕ ਵਿਚ ਹੁਕਮ ਦੀ ਪਰਬਲਤਾ ਦੱਸੀ ਹੈ। ਸਲੋਕ ਇਹ ਹੈ :

ਸਲੋਕ ਮ: ੧

ਤਾ ਕੀ ਰਜਾਇ ਲੇਖਿਆ ਪਾਇ ਅਬ ਕਿਆ ਕੀਜੈ ਪਾਂਡੇ ॥
ਹੁਕਮੁ ਹੋਆ ਹਾਸਲੁ ਤਦੇ ਹੋਇ ਨਿਬੜਿਆ ਹੰਢਹਿ ਜੀਅ ਕਮਾਂਦੇ ॥੧॥

ਗੁਰੂ ਅੰਗਦ ਦੇਵ ਜੀ ਦਾ ਸਲੋਕ ਮਹਲੇ ਪਹਿਲੇ ਦੇ ਖ਼ਿਆਲ ਦਾ ਸਮਰਥਕ ਹੈ।

ਸਲੋਕ ਇਹ ਹੈ :

ਮ: ੨

ਨਕਿ ਨਥ ਖਸਮ ਹਥ ਕਿਰਤੁ ਧਕੇ ਦੇ ।
ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ ॥੨॥

ਸੱਚ ਇਹ ਹੈ ਕਿ ਸਭ ਜੀਵਾਂ ਦੇ ਨਕ ਵਿਚ ਹੁਕਮ ਦੀ ਨਥ ਪਈ ਹੋਈ ਹੈ; ਇਹ ਨਥ ਮਾਲਕ ਪ੍ਰਭੂ ਦੇ ਹੱਥ ਵਿਚ ਹੈ । ਹਰ ਜੀਵ ਪ੍ਰਭੂ ਦੇ ਕਾਨੂੰਨ ਦੇ ਅਧੀਨ ਹੈ । ਕਾਨੂੰਨ ਇਹ ਹੈ ਕਿ ਮਨੁੱਖ ਦਾ ਸੁਭਾ (ਕਿਰਤ) ਕਰਮਾਂ ਦੇ ਕਰਨ ਨਾਲ ਬਣਦਾ ਹੈ । ਉਸੇ ਸੁਭਾ ਰੁਚੀਆਂ ਦੇ ਅਧੀਨ ਮਨੁੱਖੀ ਦੌੜ-ਭਜ ਹੈ । ਇਸ ਤਰ੍ਹਾਂ ਪ੍ਰਭੂ ਜੀਵਾਂ ਨੂੰ ਧੱਕ ਕੇ ਲੈ ਜਾਂਦਾ ਹੈ । ਜਿਥੇ ਪ੍ਰਭੂ ਦੀ ਰਜ਼ਾ ਹੁੰਦੀ ਹੈ ਕਿ ਮਨੁੱਖ ਪਹੁੰਚੇ, ਉਥੇ ਹੀ ਉਹ ਪਹੁੰਚ ਜਾਂਦਾ ਹੈ । ਉਨ੍ਹਾਂ ਹਾਲਾਤ ਵਿਚ ਉਸ ਨੂੰ ਜੀਣਾ ਪੈਂਦਾ ਹੈ । ਸੋ ਮਨੁੱਖੀ ਮਰਜ਼ੀ ਸੁਤੰਤਰ ਵੀ ਹੈ ਅਤੇ ਉਹ ਵੱਡੀ ਰਜ਼ਾ ਦੇ ਅਧੀਨ ਵੀ ਹੈ । ਮਨੁੱਖ ਆਪਣੀ ਹੋਣੀ ਦੇ ਬਨਾਉਣ ਵਾਲਾ ਵੀ ਹੈ ਅਤੇ ਉਸ ਦੀ ਹੋਣੀ ਪ੍ਰਭੂ ਵੱਲੋਂ ਨਿਸ਼ਚਿਤ ਵੀ ਹੈ । ਅੰਤਮ ਰੂਪ ਵਿਚ ਮਨੁੱਖੀ ਹੋਣੀ ਪ੍ਰਭੂ-ਵਸ ਹੈ ।

ਗੁਰਬਾਣੀ ਵਿਚ ਕਰਮ ਤੇ ਫਲ ਦਾ ਸਿਧਾਂਤ ਪਰਵਾਨ ਹੈ । ਪਰ ਇਹ ਪਰਵਾਨ ਨਹੀਂ ਕਿ ਪ੍ਰਭੂ ਤੋਂ ਬਿਨਾਂ ਕਰਮ ਫਲ ਉਤਪੰਨ ਕਰ ਸਕਦਾ ਹੈ । ਸਗੋਂ ਇਹ ਪਰਵਾਨ ਹੈ ਕਿ ਪ੍ਰਭੂ ਕਰਮਾਂ ਦਾ ਕਾਰਨ ਵੀ ਖੜਾ ਕਰ ਸਕਦਾ ਹੈ ਅਤੇ ਆਪਣੀ ਰਜ਼ਾ ਤੇ ਨਿਆਂ ਅਨੁਸਾਰ ਕਰਮਾਂ ਦਾ ਫਲ ਨਿਸ਼ਚਿਤ ਕਰਦਾ ਹੈ ।

## ੫. ਵਾਰ ਸੂਹੀ

(30)—(7.1)

### ਸਲੋਕ ਮ: ੨

ਜਿਨੀ ਚਲਣੁ ਜਾਣਿਆ ਸੇ ਕਿਉ ਕਰਹਿ ਵਿਥਾਰ ॥
ਚਲਣ ਸਾਰ ਨ ਜਾਣਨੀ ਕਾਜ ਸਵਾਰਣਹਾਰ ॥੧॥

ਇਹ ਗੱਲ ਤੇ ਪੱਕੀ ਹੈ ਕਿ ਜੀਵਨ ਥੋੜ੍ਹੇ ਚਿਰ ਦਾ ਹੈ । ਇਹ ਵੀ ਯਕੀਨੀ ਹੈ ਕਿ ਪਦਾਰਥਾਂ ਦੇ ਰਸ ਵੀ ਥੋੜਾ ਸਮਾਂ ਹੀ ਮਾਣੇ ਜਾ ਸਕਦੇ ਹਨ । ਇਹ ਵੀ ਸਪੱਸ਼ਟ ਹੈ ਕਿ ਕਈ ਤਰ੍ਹਾਂ ਪਦਾਰਥ ਇਕੱਠੇ ਕੀਤੇ ਜਾਂਦੇ ਹਨ ਅਤੇ ਜੋ ਅਡੰਬਰ ਬਣਾਇਆ ਜਾਂਦਾ ਹੈ, ਉਹ ਮੌਤ ਮਗਰੋਂ ਨਾਲ ਨਹੀਂ ਜਾਂਦੇ ਅਤੇ ਅਡੰਬਰ ਨਿਸਫਲ ਰਹਿ ਜਾਂਦਾ ਹੈ । ਇਸ ਲਈ ਗਿਆਨੀ ਪੁਰਸ਼, ਪਦਾਰਥਾਂ, ਰਸਾਂ, ਸਰੀਰ ਨੂੰ ਕੇਵਲ ਯੋਗ ਮਹਾਨਤਾ ਹੀ ਦਿੰਦਾ ਹੈ । ਅਗਿਆਨਤਾ ਵਿਚ ਉਨ੍ਹਾਂ ਨੂੰ ਵੱਧ ਮਹਾਨਤਾ ਦੇ ਕੇ ਆਪਣੇ ਅਸਲ ਜੀਵਨ ਮੰਤਵ ਨੂੰ ਨਹੀਂ ਗੁਆਉਂਦਾ । ਮਾਇਆ ਨਾਲੋਂ ਨਾਮ ਧਨ ਬਹੁਤ ਮੁੱਲ ਦਾ ਹੈ ਅਤੇ ਮੌਤ ਮਗਰੋਂ ਵੀ ਨਾਲ ਨਿਭਦਾ ਹੈ । ਗਿਆਨਵਾਨ ਇਹ ਧਨ ਇਕੱਤਰ ਕਰਦਾ ਹੈ । ਮਾਇਕ ਪਦਾਰਥ ਵਿਚ ਖਚਤ ਹੋਣ ਨਾਲ ਆਤਮਕ ਗਿਰਾਵਟ ਹੈ । ਨਾਮ ਵਿਚ ਲੱਗਿਆਂ ਆਤਮਕ ਉੱਨਤੀ ਹੈ ।

(31)—(7.2)

ਮ: ੨

ਰਾਤਿ ਕਾਰਣਿ ਧਨੁ ਸੰਚੀਐ ਭਲਕੇ ਚਲਣੁ ਹੋਇ ॥
ਨਾਨਕ ਨਾਲਿ ਨ ਚਲਈ ਫਿਰਿ ਪਛੁਤਾਵਾ ਹੋਇ ॥੨॥

ਮਨੁੱਖੀ ਉਮਰ ਜਾਂ ਅਉਧੀ ਥੋੜ੍ਹੇ ਚਿਰ ਦੀ ਹੈ, ਰਾਤ ਮਾਤਰ ਹੈ ਜੋ ਕਿ ਸੁਤਿਆਂ ਹੀ ਲੰਘ ਜਾਂਦੀ ਹੈ ਅਤੇ ਪਤਾ ਹੀ ਨਹੀਂ ਲੱਗਦਾ ਕਿ ਕਿਵੇਂ ਉਮਰ ਬਤੀਤ ਹੋ ਗਈ ਹੈ। ਫਿਰ ਮੌਤ ਆ ਜਾਂਦੀ ਹੈ ਤੇ ਸੰਸਾਰ ਤੋਂ ਕੂਚ ਕਰਨਾ ਪੈ ਜਾਂਦਾ ਹੈ। ਇਸ ਥੋੜ੍ਹੇ ਸਮੇਂ ਲਈ ਬਹੁਤੇ ਅਡੰਬਰ ਨਿਸਫਲ ਹਨ। ਸਿਮਰਨ ਦਾ ਕੰਮ ਕਰਨਾ ਚਾਹੀਦਾ ਹੈ। ਜੋ ਸਦਾ ਨਾਲ ਨਿਭਣ ਵਾਲਾ ਹੈ।

(32)—(7.3)

ਮ: ੨

ਬਧਾ ਚਟੀ ਜੋ ਭਰੇ ਨਾ ਗੁਣੁ ਨਾ ਉਪਕਾਰੁ ॥
ਸੇਤੀ ਖੁਸੀ ਸਵਾਰੀਐ ਨਾਨਕ ਕਾਰਜੁ ਸਾਰੁ ॥੩॥

ਕਈ ਸੰਸਾਰ ਦਾ ਉੱਕਾ ਹੀ ਤਿਆਗ ਕਰ ਦਿੰਦੇ ਹਨ। ਇਹ ਵੀ ਅਗਿਆਨਤਾ ਹੈ। ਕਈ ਹਠ ਤੇ ਜ਼ਿੱਦ ਨਾਲ ਤਪ ਕਰਦੇ ਹਨ ਅਤੇ ਹੋਰ ਇਸ ਤਰ੍ਹਾਂ ਦੇ ਸਾਧਨ ਘਰ-ਬਾਰ ਛੱਡ ਕੇ ਕਰਦੇ ਹਨ। ਇਹ ਵੀ ਚੱਟੀ ਭਰਨ ਵਾਲੀ ਗੱਲ ਹੈ। ਇਸ ਦਾ ਲਾਭ ਵੀ ਨਹੀਂ ਹੁੰਦਾ। ਕੰਮ ਉਹੋ ਠੀਕ ਹੁੰਦਾ ਹੈ ਜਿਸ ਵਿਚ ਮਨ-ਚਿਤ ਲੱਗੇ ਅਤੇ ਖੁਸ਼ੀ ਖੁਸ਼ੀ ਕੀਤਾ ਜਾਏ। ਗਿਆਨਵਾਨ ਸੰਸਾਰ ਵਿਚ ਹੀ ਨਿਰਲੇਪ ਰਹਿੰਦੇ ਹਨ ਅਤੇ ਭਗਤੀ ਕਰਦੇ ਹਨ। ਜੋ ਕੰਮ ਖੁਸ਼ੀ ਨਾਲ ਨਾ ਕੀਤਾ ਜਾਵੇ ਉਹ ਕਰਨ ਵਾਲੇ ਵਿਚ ਕੋਈ ਗੁਣ ਨਹੀਂ ਪੈਦਾ ਕਰਦਾ, ਨਾ ਹੀ ਜਿਸ ਲਈ ਕੀਤਾ ਜਾਵੇ ਉਹ ਉਪਕਾਰ ਮੰਨਦਾ ਹੈ। ਖੁਸ਼ੀ ਨਾਲ ਕੰਮ ਕੀਤਾ ਜਾਵੇ ਤਾਂ ਗੁਣ ਤੇ ਉਪਕਾਰ ਦੋਵੇਂ ਸਿਰੇ ਚੜ੍ਹ ਜਾਂਦੇ ਹਨ।

(33)—(7.4)

ਮ: ੨

ਮਨਿ ਹਠਿ ਤਰਫ ਨ ਜਿਪਈ ਜੇ ਬਹੁਤਾ ਘਾਲੇ ॥
ਤਰਫ ਜਿਣੈ ਸਤ ਭਾਉ ਦੇ ਜਨ ਨਾਨਕ ਸਬਦੁ ਵੀਚਾਰੇ ॥ ੪ ॥

ਮਨ-ਹਠ ਤੇ ਜ਼ਿੱਦ ਨਾਲ ਭਗਤੀ ਵਾਲਾ ਪਾਸਾ ਨਹੀਂ ਸਰ ਹੁੰਦਾ, ਭਾਵੇਂ ਕਿਤਨਾ ਹੀ ਯਤਨ ਕੀਤਾ ਜਾਏ। ਸਚੇ ਪ੍ਰੇਮ ਨਾਲ ਹੀ ਪ੍ਰਭੂ ਮਿਲਾਪ ਹੁੰਦਾ ਹੈ। ਸਚੇ ਪ੍ਰੇਮ ਦੀ ਜਾਚ ਗੁਰੂ ਦੇ ਸ਼ਬਦ ਵਿਚੋਂ ਪ੍ਰਾਪਤ ਹੁੰਦੀ ਹੈ। ਪ੍ਰੇਮਾ-ਭਗਤੀ ਸਫਲ ਹੈ।

(34)—(8.1)

**ਸਲੋਕ ਮਹਲਾ ੨**

ਜਿਨ ਭਉ ਤਿਨ ਨਾਹਿ ਭਉ ਮੁਚੁ ਭਉ ਨਿਭਵਿਆਹ ॥
ਨਾਨਕ ਏਹੁ ਪਟੰਤਰਾ ਤਿਤੁ ਦੀਬਾਣਿ ਗਇਆਹ ॥

ਪ੍ਰੇਮਾ-ਭਗਤੀ ਜੀਵਨ ਨੂੰ ਸਾਰੇ ਬੰਧਨਾਂ ਤੇ ਡਰਾਂ ਤੋਂ ਮੁਕਤ ਕਰਦੀ ਹੈ। ਕਿਉਂਕਿ ਪਰਮਾਤਮਾ ਸਭ ਤੋਂ ਵੱਡਾ ਹੈ ਤੇ ਭਗਤੀ ਨਾਲ ਉਹ ਸਾਡਾ ਹੋ ਜਾਂਦਾ ਹੈ। ਜਿਸ ਵੱਲ ਉਹ ਹੋਵੇ ਉਸ ਨੂੰ ਕਿਸੇ ਦਾ ਡਰ ਨਹੀਂ ਹੋ ਸਕਦਾ। ਪਰ ਜਿਸ ਨੂੰ ਪਰਮਾਤਮਾ ਦਾ ਡਰ ਨਹੀਂ ਹੈ ਤੇ ਭਗਤੀ ਨਹੀਂ ਕਰਦਾ ਉਸ ਨੂੰ ਅਨੇਕ ਭੈ ਆ ਚੰਬੜਦੇ ਹਨ। ਇਹ ਗੂੜ੍ਹ ਭੇਤ ਪਰਮਾਤਮਾ ਦੇ ਦਰਬਾਰ ਵਿਚ ਹੀ ਖੁਲ੍ਹਦਾ ਹੈ।

(35)—(8.2)

**ਸਲੋਕ ਮਹਲਾ ੨**

ਤੁਰਦੇ ਕਉ ਤੁਰਦਾ ਮਿਲੈ ਉਡਤੇ ਕਉ ਉਡਤਾ ॥
ਜੀਵਤੇ ਕਉ ਜੀਵਤਾ ਮਿਲੈ ਮੂਏ ਕਉ ਮੂਆ ॥
ਨਾਨਕ ਸੋ ਸਾਲਾਹੀਐ ਜਿਨਿ ਕਾਰਣੁ ਕੀਆ ॥ ੨ ॥

ਪਰਮਾਤਮਾ ਸਭ ਤੋਂ ਵੱਡਾ ਸਮਰੱਥ ਇਸ ਲਈ ਹੈ ਕਿ ਉਹੋ ਹੁਕਮ ਨਾਲ ਤੱਤਾਂ ਨੂੰ ਇਕੱਠਾ ਕਰ ਕੇ ਸਰੀਰ ਬਣਾ ਦਿੰਦਾ ਹੈ ਅਤੇ ਓਹੋ ਹੁਕਮ ਨਾਲ ਤੱਤਾਂ ਨੂੰ ਖਿੰਡਾ ਕੇ ਸਰੀਰ ਵਿਨਾਸ਼ ਕਰ ਦਿੰਦਾ ਹੈ। ਉਹ ਹਰ ਕਾਰਨ ਦਾ ਵੀ ਕਰਤਾ ਹੈ ਅਤੇ ਹਰ ਕਾਰਜ ਦਾ ਵੀ ਕਰਤਾ। ਉਹ ਕਰਣ ਕਾਰਣ ਹੈ ਤੇ ਕਰਤਾ ਕਰਤਾਰ ਹੈ। ਉਸ ਨੇ ਹੀ ਸੰਜੋਗ ਵਿਜੋਗ ਦੀ ਖੇਡ ਰਚਾਈ ਹੋਈ ਹੈ। ਜਦੋਂ ਉਹ ਰਚਨਾ ਕਰਨਾ ਚਾਹੁੰਦਾ ਹੈ ਤਾਂ ਹੁਕਮ ਅਨੁਸਾਰ ਹੀ ਜਲ (ਤੁਰਦਾ); ਪਵਨ (ਉਡਦੀ), ਅਗਨੀ (ਜੀਵਤਾ), ਮਿੱਟੀ (ਮੂਆ) ਇਹ ਤੱਤ ਮਿਲ ਜਾਂਦੇ ਹਨ ਤੇ ਜਦੋਂ ਉਹ ਚਾਹੁੰਦਾ ਹੈ, ਇਹ ਤੱਤ ਬਿਖਰ ਜਾਂਦੇ ਹਨ। ਇਸ ਤਰ੍ਹਾਂ ਜੀਵਨ ਤੇ ਮੌਤ ਦੀ ਖੇਡ ਚਲਦੀ ਰਹਿੰਦੀ ਹੈ, ਇਹ ਸਮਰੱਥਾ ਹੋਰ ਕਿਸੇ ਵਿਚ ਨਹੀਂ ਹੈ।

(36)—(18.2)

**ਮਹਲਾ ੨**

ਨਾਨਕ ਤਿਨਾ ਬਸੰਤੁ ਹੈ ਜਿਨਿ ਘਰਿ ਵਸਿਆ ਕੰਤੁ ॥
ਜਿਨ ਕੇ ਕੰਤ ਦਿਸਾਪੁਰੀ ਸੇ ਅਹਿਨਿਸਿ ਫਿਰਹਿ ਜਲੰਤ ॥ ੨ ॥

ਬਸੰਤ ਵਿਚ ਹਰ ਪਾਸੇ ਵਿਗਾਸ ਹੁੰਦਾ ਹੈ। ਖੇੜਾ, ਸੁੰਦਰਤਾ, ਖੁਸ਼ੀ ਤੇ ਸੁਗੰਧੀ ਹੁੰਦੀ ਹੈ, ਬਸੰਤ ਵਿਚ ਬਨਸਪਤੀ ਫੁਲਦੀ ਹੈ ਤੇ ਫਲਦੀ ਹੈ। ਬਸੰਤ ਪੂਰੇ ਜੋਬਨ, ਸਿਹਤ ਤੇ ਪਰਫੁਲਤਾ ਦਾ ਸਮਾਂ ਹੈ।

ਮਨੁੱਖੀ ਮਨ, ਤਨ ਤੇ ਬਸੰਤ ਹੁੰਦੀ ਹੈ ਜੇ ਪਰਮਾਤਮਾ ਹਿਰਦੇ ਵਿਚ ਟਿਕੇ, ਪਰਮਾਤਮਾ ਪ੍ਰੇਮਾ-ਭਗਤੀ ਨਾਲ ਹਿਰਦੇ ਵਿਚ ਟਿਕਦਾ ਹੈ।

(37)—(19.2)

**ਮ : ੨**

ਪਹਿਲ ਬਸੰਤੈ ਆਗਮਨਿ ਤਿਸ ਕਾ ਕਰਹੁ ਬੀਚਾਰੁ ॥
ਨਾਨਕ ਸੋ ਸਾਲਾਹੀਐ ਜਿ ਸਭਸੈ ਦੇ ਆਧਾਰੁ ॥ ੭ ॥

ਬਸੰਤ ਦਾ ਕਾਰਨ ਵੀ ਪਰਮਾਤਮਾ ਆਪ ਹੈ। ਉਹ ਬਸੰਤ ਦੀ ਵੀ ਬਸੰਤ ਹੈ। ਉਹ ਬਸੰਤ ਤੋਂ ਪਹਿਲਾਂ ਦਾ ਹੈ। ਉਸਦੀ ਇੱਛਾ ਨਾਲ ਹੀ ਬਸੰਤ ਆਈ ਹੈ, ਬ੍ਰਹਮੰਡ ਦਾ ਵਿਕਾਸ ਤੇ ਵਿਗਾਸ ਹੋਇਆ ਹੈ। ਉਹ ਮਹਾਨ ਹੈ। ਉਹ ਸਾਲਾਹੁਣ ਯੋਗ ਹੈ। ਜੋ ਹਰ ਵਸਤੂ ਦਾ ਆਧਾਰ ਹੈ।

(38)—(19.3)

ਮ : ੨

ਮਿਲਿਐ ਮਿਲਿਆ ਨਾ ਮਿਲੈ ਮਿਲੈ ਮਿਲਿਆ ਜੇ ਹੋਇ ॥
ਅੰਤਰ ਆਤਮੈ ਜੋ ਮਿਲੈ ਮਿਲਿਆ ਕਹੀਐ ਸੋਇ ॥ ੩ ॥

ਪਰਮਾਤਮਾ ਦਾ ਪਿਆਰ ਤੇ ਮਿਲਾਪ ਹਿਰਦੇ ਵਿਚ ਬਸੰਤ ਲਿਆਉਂਦਾ ਹੈ। ਪਰ ਮਿਲਾਪ ਕੋਈ ਰਸਮੀ ਗੱਲ ਨਹੀਂ। ਹਿਰਦੇ ਦੀ ਸੱਚੀ ਲਗਨ ਨੂੰ ਹੀ ਮਿਲਾਪ ਹੈ। ਸੱਚੀ ਲਗਨ ਨਾਲ ਹੀ ਪਰਮਾਤਮਾ ਹਿਰਦੇ ਵਿਚ ਆ ਕੇ ਬਸੰਤ ਲਿਆਉਂਦਾ ਹੈ।

(39)—(20.1)

ਸਲੋਕ ਮ : ੨

ਕਿਸਹੀ ਕੋਈ ਕੋਇ ਮੰਞੁ ਨਿਮਾਣੀ ਇਕੁ ਤੂ ॥
ਕਿਉ ਨ ਮਰੀਜੈ ਰੋਇ ਜਾ ਲਗੁ ਚਿਤਿ ਨ ਆਵਹੀ ॥ ੧ ॥

ਹਿਰਦੇ ਦੀ ਲਗਨ ਵਾਲੇ ਨੂੰ ਪਰਮਾਤਮਾ ਤੋਂ ਬਿਨਾਂ ਕਿਸੇ ਦਾ ਆਸਰਾ ਨਹੀਂ ਹੁੰਦਾ। ਉਸ ਨੂੰ ਕੇਵਲ ਪ੍ਰਭੂ ਦਾ ਆਸਰਾ ਹੁੰਦਾ ਹੈ। ਉਸ ਆਸਰੇ ਤੋਂ ਬਿਨਾਂ ਉਸ ਦੀ ਮੌਤ ਹੈ। ਭਗਤ ਭਗਤੀ ਵਿਚ ਲੀਨ ਰਹੇ ਤਾਂ ਜੀਂਦਾ ਹੈ, ਨਹੀਂ ਤੇ ਮਰਦਾ ਹੈ। ਸਿਮਰਨ ਹੀ ਜ਼ਿੰਦਗੀ ਹੈ।

(40)—(20.2)

ਮ : ੨

ਜਾਂ ਸੁਖੁ ਤਾਂ ਸਹੁ ਰਾਵਿਓ ਦੁਖਿ ਭੀ ਸੰਮਾਲਿਓਇ ॥
ਨਾਨਕੁ ਕਹੈ ਸਿਆਣੀਏ ਇਉ ਕੰਤ ਮਿਲਾਵਾ ਹੋਇ ॥੨॥

ਪ੍ਰੇਮੀ ਦੁੱਖ ਤੇ ਸੁੱਖ ਦੋਹਾਂ ਹਾਲਤਾਂ ਵਿਚ ਪ੍ਰਭੂ ਨਾਲ ਹੀ ਜੁੜਿਆ ਰਹਿੰਦਾ ਹੈ। ਇਹ ਨਹੀਂ ਕਿ ਸੁੱਖ ਵੇਲੇ ਉਸ ਨਾਲ ਜੁੜੇ ਅਤੇ ਦੁੱਖ ਵੇਲੇ ਸਿਮਰਨ ਨਾ ਕਰੇ। ਜਿਸ ਨੂੰ ਆਸਰਾ ਹੀ ਇਕ ਦਾ ਹੈ, ਉਸ ਨੇ ਹੋਰ ਕਿਧਰ ਜਾਣਾ ਹੈ ? ਸੂਝਵਾਨ ਜੀਵ ਨੂੰ ਦੁੱਖ ਸੁੱਖ ਵਿਚ ਉਸੇ ਦਾ ਆਸਰਾ ਤੱਕਣ ਨਾਲ ਕੰਤ ਦਾ ਮੇਲ ਹੁੰਦਾ ਹੈ।

## 6. ਵਾਰ ਰਾਮਕਲੀ

(41)—(14.2)

ਮ : ੨

ਜਪੁ ਤਪੁ ਸਭੁ ਕਿਛੁ ਮੰਨਿਐ ਅਵਰਿ ਕਾਰਾ ਸਭਿ ਬਾਦਿ ॥
ਨਾਨਕ ਮੰਨਿਆ ਮੰਨੀਐ ਬੁਝੀਐ ਗੁਰ ਪਰਸਾਦਿ ॥ ੨ ॥

ਮੰਨਣ ਦਾ ਭਾਵ ਹੈ ਡੂੰਘੀ ਵਿਚਾਰ, ਧਿਆਨ ਮਗਰੋਂ ਸਿਦਕ-ਭਰੋਸੇ ਦੇ ਬਝਣ ਨਾਲ ਅਮਲ ਕਰਨਾ। ਇਸ ਤਰ੍ਹਾਂ ਜਦੋਂ ਪਰਮਾਤਮਾ ਦੀ ਹਸਤੀ ਦਾ ਮੰਨਣਾ ਆ ਜਾਂਦਾ ਹੈ ਤਾਂ ਇਹ ਪਰਮ ਪਦ ਹੀ ਹੈ। ਜਪ ਤਪ ਸਾਰੇ ਇਸ ਮੰਨਣ ਵਿਚ ਆ ਜਾਂਦੇ ਹਨ। ਇਹ ਮੰਨਣਾ ਗੁਰੂ ਕ੍ਰਿਪਾ ਨਾਲ ਹੁੰਦਾ ਹੈ। ਮੰਨੇ ਹੋਏ ਦਾ ਦਰਗਾਹ ਵਿਚ ਸਤਿਕਾਰ ਹੁੰਦਾ ਹੈ। ਅੰਦਰੋਂ ਮੰਨੇ ਨੂੰ ਪਰਮਾਤਮਾ ਮੰਨਦਾ ਹੈ।

(42)—(15.1)

**ਸਲੋਕ ਮ: ੨**

ਨਾਨਕ ਅੰਧਾ ਹੋਇਕੈ ਰਤਨਾ ਪਰਖਣ ਜਾਇ ॥
ਰਤਨਾ ਸਾਰ ਨ ਜਾਣਈ ਆਵੈ ਆਪੁ ਲਖਾਇ ॥ ੨ ॥

ਅਗਿਆਨੀ ਨੂੰ ਨਾਮ ਰਤਨ ਦੀ ਸੋਝੀ ਨਹੀਂ ਹੁੰਦੀ। ਅਗਿਆਨੀ ਅੰਨ੍ਹੇ ਨੂੰ ਪਰਮਾਤਮਾ ਦੀ ਸੋਝੀ ਹੀ ਨਹੀਂ ਹੁੰਦੀ। ਰਤਨਾਂ ਦੀ ਉਸ ਨੂੰ ਸੂਝ ਬੂਝ ਨਹੀਂ ਹੁੰਦੀ। ਉਹ ਤਾਂ ਆਪਣੀ ਅਸਲੀਅਤ ਦਾ ਪ੍ਰਗਟਾਵਾ ਕਰਾ ਆਉਂਦਾ ਹੈ।

(43)—(15.2)

**ਮ: ੨**

ਰਤਨਾ ਕੇਰੀ ਗੁਥਲੀ ਰਤਨੀ ਖੋਲੀ ਆਇ ॥
ਵਖਰ ਤੈ ਵਣਜਾਰਿਆ ਦੁਹਾ ਰਹੀ ਸਮਾਇ ॥
ਜਿਨ ਗੁਣੁ ਪਲੈ ਨਾਨਕਾ ਮਾਣਕ ਵਣਜਹਿ ਸੇਇ ॥
ਰਤਨਾ ਸਾਰ ਨ ਜਾਣਨੀ ਅੰਧੇ ਵਤਹਿ ਲੋਇ ॥੨॥

ਗੁਰੂ ਪਾਸ ਨਾਮ ਰਤਨ ਹੈ। ਉਹ ਨਾਮ ਰਤਨ ਬਖਸ਼ਦਾ ਹੈ। ਪਰ ਅੰਨ੍ਹੇ ਅਗਿਆਨੀ ਨੂੰ ਰਤਨਾ ਦੀ ਸੋਝੀ ਨਹੀਂ ਹੈ। ਉਹ ਖਾਲੀ ਹੀ ਰਹਿੰਦਾ ਹੈ। ਗਿਆਨਵਾਨ ਨਾਮ ਰਤਨ ਦਾ ਵਪਾਰ ਕਰਦੇ ਹਨ। ਗਿਆਨੀਆਂ ਗੁਣਵਾਨਾਂ ਨੂੰ ਹੀ ਮਿਲਾਪ ਹੈ।

(44)—(16.1)

**ਸਲੋਕੁ ਮ: ੨**

ਅੰਧੇ ਕੈ ਰਾਹਿ ਦਸਿਐ ਅੰਧਾ ਹੋਇ ਸੁ ਜਾਇ ॥
ਹੋਇ ਸੁਜਾਖਾ ਨਾਨਕਾ ਸੋ ਕਿਉ ਉਝੜਿ ਪਾਇ ॥
ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ ॥
ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ ॥੧॥

ਅਗਿਆਨੀ ਅੰਨ੍ਹੇ ਉਹ ਹਨ ਜਿਨ੍ਹਾਂ ਦੇ ਹਿਰਦੇ ਵਿਚ ਨਾਮ ਦਾ ਪ੍ਰਕਾਸ਼ ਨਹੀਂ ਹੈ। ਇਹ ਮਨਮਤੀਏ ਸਦਾ ਬੇਮੁਖ ਹੋ ਕੇ ਉਲਟੇ ਪਾਸੇ ਤੁਰਦੇ ਹਨ। ਪਰਮਾਤਮਾ ਤੋਂ ਵਿੱਥ ਅਗਿਆਨਤਾ ਹੈ, ਅੰਨ੍ਹਾਪਨ ਹੈ।

(45)—(16.2)

ਮ: ੨

ਸਾਹਿਬ ਅੰਧਾ ਜੋ ਕੀਆ ਕਰੇ ਸੁਜਾਖਾ ਹੋਇ ॥
ਜੇਹਾ ਜਾਣੈ ਤੇਹੋ ਵਰਤੈ ਜੇ ਸਉ ਆਖੈ ਕੋਇ ॥
ਜਿਥੈ ਸੁ ਵਸਤੁ ਨ ਜਾਪਈ ਆਪੇ ਵਰਤਉ ਜਾਣਿ ॥
ਨਾਨਕ ਗਾਹਕੁ ਕਿਉ ਲਏ ਸਕੈ ਨ ਵਸਤੁ ਪਛਾਣਿ ॥੨॥

ਅੰਨ੍ਹਾਂ ਤੇ ਸੁਜਾਖਾ ਦੋਵੇਂ ਪਰਮਾਤਮਾ ਦੇ ਹੁਕਮ ਅਨੁਸਾਰ ਹੋਏ ਹਨ ਅਤੇ ਵਰਤਦੇ ਹਨ। ਪਰ ਇਹ ਗੱਲ ਠੀਕ ਹੈ ਕਿ ਜਿਥੇ ਅਗਿਆਨਤਾ ਹੈ ਉਥੇ ਨਾਮ ਰਤਨ ਦੀ ਪਛਾਣ ਨਹੀਂ ਹੈ। ਜਿਥੇ ਗਿਆਨ ਨਹੀਂ ਹੈ, ਉਥੇ ਹਉਮੈ ਪਰਬਲ ਹੁੰਦੀ ਹੈ।

(46)—(16.3)

ਸੋ ਕਿਉ ਅੰਧਾ ਆਖੀਐ ਜਿ ਹੁਕਮਹੁ ਅੰਧਾ ਹੋਇ ॥
ਨਾਨਕ ਹੁਕਮੁ ਨ ਬੁਝਈ ਅੰਧਾ ਕਹੀਐ ਸੋਇ ॥੩॥

ਨੇਤ੍ਰ-ਹੀਣਤਾ ਅੰਨ੍ਹਾਪਣ ਨਹੀਂ ਹੈ। ਇਹ ਬਾਹਰਲੀ ਗੱਲ ਹੈ। ਅਸਲ ਅੰਨ੍ਹੇ ਉਹ ਹਨ ਜੋ ਅੰਦਰੋਂ ਅੰਨ੍ਹੇ ਹਨ। ਉਨ੍ਹਾਂ ਅੰਦਰ ਨਾਮ ਰਤਨ ਦਾ ਪ੍ਰਕਾਸ਼ ਨਹੀਂ ਹੈ। ਉਹ ਨਾਮ ਸਿਮਰਨ ਵਿਚ ਲੱਗ ਹੀ ਨਹੀਂ ਸਕਦੇ। ਜੋ ਹੁਕਮ ਨਹੀਂ ਪਛਾਣਦੇ ਉਹ ਅਸਲੀ ਅੰਨ੍ਹੇ ਹਨ।

(47)—(18.1)

ਸਲੋਕੁ ਮ: ੨

ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ ॥
ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ ॥
ਓਥੈ ਹਟੁ ਨ ਚਲਈ ਨਾ ਕੋ ਕਿਰਸ ਕਰੇਇ ॥
ਸਉਦਾ ਮੂਲਿ ਨ ਹੋਵਈ ਨਾ ਕੋ ਲਏ ਨ ਦੇਇ ॥
ਜੀਆ ਕਾ ਆਹਾਰੁ ਜੀਅ ਖਾਣਾ ਏਹੁ ਕਰੇਇ ॥
ਵਿਚਿ ਉਪਾਏ ਸਾਇਰਾ ਤਿਨਾ ਭਿ ਸਾਰ ਕਰੇਇ ॥
ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ ॥੧॥

ਹਰ ਇਕ ਨੂੰ ਰੋਜ਼ੀ ਜ਼ਰੂਰ ਮਿਲਦੀ ਹੈ। ਪਰਮਾਤਮਾ ਨੇ ਹਰ ਜੀਵ ਦੀ ਰੋਜ਼ੀ ਦਾ ਪ੍ਰਬੰਧ ਕੀਤਾ ਹੋਇਆ ਹੈ। ਰੋਜ਼ੀ ਦੇ ਧੰਧੇ ਵਿਚ ਗਲਤਾਨ ਰਹਿਣਾ ਅਤੇ ਨਾਮ ਨਾ ਜਪਣਾ ਅਗਿਆਨਤਾ ਹੈ। ਮਾਇਆ ਨਾਲੋਂ ਪਰਮਾਤਮਾ ਸਮਰੱਥ ਹੈ।

## ੭—ਵਾਰ ਮਾਰੂ

(48)—(20.1)

ਸਲੋਕ ਮ: ੨

ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ ॥
ਤਿਸੈ ਅਗੈ ਨਾਨਕਾ ਖਲਿਇ ਕੀਚੈ ਅਰਦਾਸਿ ॥ ੧ ॥

ਪ੍ਰਭੂ ਸਰਬ ਸਮਰਥ ਹੈ। ਉਹ ਸਭ ਕੁਝ ਜਾਣਦਾ ਹੈ, ਸਭ ਕੁਝ ਕਰਦਾ ਹੈ, ਸਭ ਕੁਝ ਆਪ ਬਣਾਉਂਦਾ ਹੈ। ਉਸ ਸਮਰਥ ਅਗੇ ਬੇਨਤੀ ਕਰਨੀ ਬਣਦੀ ਹੈ, ਉਸ ਨਾਲ ਜ਼ੋਰ ਨਹੀਂ ਚਲ ਸਕਦਾ।

## ੮—ਵਾਰ ਸਾਰੰਗ

(49)—(1.1)

### ਸਲੋਕ ਮਹਲਾ ੨

ਗੁਰੂ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ ॥
ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ ॥ ੧ ॥

ਸਰੀਰ ਅੰਦਰ ਮਨ ਹੈ। ਮਨ ਅੰਦਰ ਅਥਾਹ ਸ਼ਕਤੀ ਹੈ। ਪਰ ਮਨ ਦੀ ਸ਼ਕਤੀ ਅੰਦਰ ਲੁਕੀ ਹੋਈ ਹੈ। ਉਸ ਸ਼ਕਤੀ ਤੀਕ ਪੁਜਣ ਲਈ ਮਨ ਤੀਕ ਪਹੁੰਚ ਹੋਣੀ ਜ਼ਰੂਰੀ ਹੈ। ਮਨ ਨੂੰ ਜੰਦਰਾ ਲਗਾ ਹੋਇਆ ਹੈ। ਇਸ ਜੰਦਰੇ ਨੂੰ ਖੋਲਣ ਲਈ ਕੁੰਜੀ ਗੁਰੂ ਹੈ। ਗੁਰੂ ਦੇ ਗਿਆਨ ਨਾਲ ਮਨ ਦਾ ਜੰਦਰਾ ਖੁਲ੍ਹਦਾ ਹੈ ਤਾਂ ਮਨ ਦੀ ਸ਼ਕਤੀ ਨਾਮ ਸਿਮਰਨ ਵਿਚ ਲਗ ਕੇ ਜੀਵ ਦੇ ਉਧਾਰ ਲਈ ਕਲਿਆਣਕਾਰੀ ਹੁੰਦੀ ਹੈ।

(50)—(2.1)

### ਸਲੋਕ ਮਹਲਾ ੨

ਆਪਿ ਉਪਾਏ ਨਾਨਕਾ ਆਪੇ ਰਖੈ ਵੇਕ ॥
ਮੰਦਾ ਕਿਸਨੋ ਆਖੀਐ ਜਾਂ ਸਭਨਾ ਸਾਹਿਬੁ ਏਕੁ ॥
ਸਭਨਾ ਸਾਹਿਬੁ ਏਕੁ ਹੈ ਵੇਖੈ ਧੰਧੈ ਲਾਇ ॥
ਕਿਸੈ ਥੋੜਾ ਕਿਸੈ ਅਗਲਾ ਖਾਲੀ ਕੋਈ ਨਾਹਿ ॥
ਆਵਹਿ ਨੰਗੇ ਜਾਹਿ ਨੰਗੇ ਵਿਚੇ ਕਰਹਿ ਵਿਥਾਰ ॥
ਨਾਨਕ ਹੁਕਮੁ ਨ ਜਾਣੀਐ ਅਗੈ ਕਾਈ ਕਾਰ ॥ ੧ ॥

ਪਰਮਾਤਮਾ ਰਚਨਾ ਕਰਦਾ ਹੈ। ਉਸ ਵਿਚ ਅਨੇਕ ਰੂਪਾਂ, ਰੰਗਾਂ ਦੇ ਜੀਵ ਪੈਦਾ ਕਰਦਾ ਹੈ। ਆਪ ਹੀ ਸਭ ਨੂੰ ਕਾਰ ਤੇ ਲਗਾਉਂਦਾ ਹੈ। ਕਿਸੇ ਨੂੰ ਕੋਈ ਕਾਰ ਦਿੰਦਾ ਹੈ, ਕਿਸੇ ਨੂੰ ਕੋਈ। ਇਹ ਹੁਕਮ ਦੀ ਖੇਡ ਹੈ। ਜੀਵ ਇਕ ਜਨਮ ਦੀ ਖੇਡ ਮੁਕਾ ਕੇ ਤੁਰ ਜਾਂਦੇ ਹਨ। ਅਗਲੇ ਜਨਮ ਦੀ ਖੇਡ ਵੀ ਪਰਮਾਤਮਾ ਆਪ ਹੀ ਰਚ ਦਿੰਦਾ ਹੈ।

(51)—(3.1)

### ਸਲੋਕ ਮਹਲਾ ੨

ਸਾਚ ਚਲੇ ਵਣਜਾਰਿਆ ਲਿਖਿਆ ਦੇਵੈ ਨਾਲਿ ॥
ਲਿਖੇ ਉਪਰਿ ਹੁਕਮੁ ਹੋਇ ਲਈਐ ਵਸਤੁ ਸਮਾਲਿ ॥
ਵਸਤੁ ਲਈ ਵਣਜਾਰਈ ਵਖਰੁ ਬਧਾ ਪਾਇ ॥
ਕੇਈ ਲਾਹਾ ਲੈ ਚਲੇ ਇਕਿ ਚਲੇ ਮੂਲੁ ਗਵਾਇ ॥

ਥੋੜਾ ਕਿਨੈ ਨ ਮੰਗਿਓ ਕਿਸੁ ਕਹੀਐ ਸਾਬਾਸਿ ॥
ਨਦਰਿ ਤਿਨਾ ਕਉ ਨਾਨਕਾ ਜਿ ਸਾਬਤੁ ਲਾਏ ਰਾਸਿ ॥੧॥

ਪਰਮਾਤਮਾ ਸ਼ਾਹ ਹੈ। ਉਹ ਜੀਵ-ਵਣਜਾਰਿਆਂ ਨੂੰ ਆਪਣੇ ਹੁਕਮ ਦੀ ਚਿੱਠੀ ਦੇਕੇ ਸੰਸਾਰ ਵਿਚ ਭੇਜਦਾ ਹੈ। ਕਈ ਨਾਮ ਦਾ ਵਣਜ ਕਰਦੇ ਹਨ ਤੇ ਲਾਹਾ ਲੈ ਕੇ ਜਾਂਦੇ ਹਨ। ਕਈ ਖੋਟੇ ਵਣਜ ਵਿਚ ਮੂਲ ਵੀ ਗਵਾ ਜਾਂਦੇ ਹਨ। ਸ਼ਾਬਾਸ਼ ਹੈ ਉਨ੍ਹਾਂ ਨੂੰ ਜੋ ਆਪਣੀ ਆਤਮਕ ਪੂੰਜੀ ਸਾਬਤ ਲੈ ਜਾਂਦੇ ਹਨ।

(52)—(4.1)

**ਸਲੋਕ ਮਹਲਾ ੨**

ਜਿਨ ਵਡਿਆਈ ਤੇਰੇ ਨਾਮ ਕੀ ਤੇ ਰਤੇ ਮਨ ਮਾਹਿ ॥
ਨਾਨਕ ਅੰਮ੍ਰਿਤੁ ਏਕੁ ਹੈ ਦੂਜਾ ਅੰਮ੍ਰਿਤੁ ਨਾਹਿ ॥
ਨਾਨਕ ਅੰਮ੍ਰਿਤੁ ਮਨੈ ਮਾਹਿ ਪਾਈਐ ਗੁਰਪਰਸਾਦਿ ॥
ਤਿਨੀ ਪੀਤਾ ਰੰਗ ਸਿਉ ਜਿਨ ਕਉ ਲਿਖਿਆ ਆਦਿ ॥੧॥

ਸੰਸਾਰ ਵਿਚ ਅੰਮ੍ਰਿਤ ਇਕੋ ਹੈ। ਇਹ ਅੰਮ੍ਰਿਤ ਨਾਮ ਦਾ ਹੈ। ਬਾਕੀ ਮਾਇਆ ਦਾ ਬਿਉਹਾਰ ਹੈ ਅਤੇ ਉਹ ਬਿਖ ਹੈ। ਅੰਮ੍ਰਿਤ ਨਾਮ ਮਨ ਵਿਚ ਹੈ। ਗੁਰੂ ਦੀ ਕ੍ਰਿਪਾ ਨਾਲ ਮਨ ਵਿਚੋਂ ਇਹ ਅੰਮ੍ਰਿਤ ਪੀਤਾ ਜਾਂਦਾ ਹੈ।

(53)—(2.4)

**ਮਹਲਾ ੨**

ਕੀਤਾ ਕਿਆ ਸਾਲਾਹੀਐ ਕਰੇ ਸੋਇ ਸਾਲਾਹਿ ॥
ਨਾਨਕ ਏਕੀ ਬਾਹਰਾ ਦੂਜਾ ਦਾਤਾ ਨਾਹਿ ।
ਕਰਤਾ ਸੋ ਸਾਲਾਹੀਐ ਜਿਨਿ ਕੀਤਾ ਆਕਾਰੁ ॥
ਦਾਤਾ ਸੋ ਸਾਲਾਹੀਐ ਜਿ ਸਭ ਸੈ ਦੇ ਆਧਾਰੁ ॥
ਨਾਨਕ ਆਪਿ ਸਦੀਵ ਹੈ ਪੂਰਾ ਜਿਸੁ ਭੰਡਾਰੁ ॥
ਵਡਾ ਕਰਿ ਸਾਲਾਹੀਐ ਅੰਤੁ ਨ ਪਾਰਾਵਾਰੁ ॥੨॥

ਸਿਫਤਿ-ਸਾਲਾਹ ਯੋਗ ਕੇਵਲ ਪਰਮਾਤਮਾ ਹੈ ਜੋ ਕਰਤਾ ਹੈ, ਕੀਤਾ ਹੋਇਆਂ ਨਹੀਂ ਹੈ। ਜੋ ਦਾਤਾ ਹੈ, ਲੈਣ ਵਾਲਾ ਨਹੀਂ ਹੈ ਤੇ ਜਿਸ ਦੇ ਭੰਡਾਰ ਅਖੁਟ ਹਨ। ਉਸ ਨੂੰ ਬੇਅੰਤ ਕਹਿਣਾ ਵੀ ਉਸ ਦਾ ਸਿਮਰਨ ਹੈ। ਇਹ ਨਾਮ ਅੰਮ੍ਰਿਤ ਪੀਣਾ ਹੈ।

(54)—(5.1)

**ਸਲੋਕ ਮਹਲਾ ੨**

ਤਿਸੁ ਸਿਉ ਕੈਸਾ ਬੋਲਣਾ ਜਿ ਆਪੇ ਜਾਣੈ ਜਾਣੁ ॥
ਚੀਰੀ ਜਾ ਕੀ ਨਾ ਫਿਰੈ ਸਾਹਿਬੁ ਸੋ ਪਰਵਾਣੁ ॥
ਚੀਰੀ ਜਿਸ ਕੀ ਚਲਣਾ ਮੀਰ ਮਲਕ ਸਲਾਰ ॥
ਜੋ ਤਿਸੁ ਭਾਵੈ ਨਾਨਕਾ ਸਾਈ ਭਲੀ ਕਾਰ ॥

ਜਿਨਾ ਚੀਰੀ ਚਲਣਾ ਹਥਿ ਤਿਨਾ ਕਿਛੁ ਨਾਹਿ ॥
ਸਾਹਿਬ ਕਾ ਫੁਰਮਾਣੁ ਹੋਇ ਉਠੀ ਕਰਲੈ ਪਾਹਿ ॥
ਜੇਹਾ ਚੀਰੀ ਲਿਖਿਆ ਤੇਹਾ ਹੁਕਮੁ ਕਮਾਹਿ ॥
ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ ॥੧॥

ਪਰਮਾਤਮਾ ਦਾ ਹੁਕਮ ਸਭ ਦੇ ਉੱਤੇ ਹੈ। ਉਸ ਦੇ ਹੁਕਮ ਨਾਲ ਜੀਵ ਸੰਸਾਰ ਵਿਚ ਆਉਂਦੇ ਹਨ ਅਤੇ ਉਸ ਦੇ ਹੁਕਮ (ਚਿੱਠੀ) ਨਾਲ ਹੀ ਤੁਰ ਜਾਂਦੇ ਹਨ। ਜਦੋਂ ਮੌਤ ਦਾ ਪਰਵਾਨਾ ਆ ਜਾਂਦਾ ਹੈ ਫਿਰ ਦੇਰੀ ਨਹੀਂ ਹੋ ਸਕਦੀ।

(55)—(5.2)

**ਮਹਲਾ ੨**

ਸਿਫਤਿ ਜਿਨਾ ਕਉ ਬਖਸੀਐ ਸੇਈ ਪੋਤੇਦਾਰ ॥
ਕੁੰਜੀ ਜਿਨ ਕਉ ਦਿਤੀਆ ਤਿਨਾ ਮਿਲੇ ਭੰਡਾਰ ॥
ਜਹ ਭੰਡਾਰੀ ਹੂ ਗੁਣ ਨਿਕਲਹਿ ਤੇ ਕੀਅਹਿ ਪਰਵਾਣੁ ॥
ਨਦਰਿ ਤਿਨਾ ਕਉ ਨਾਨਕਾ ਨਾਮੁ ਜਿਨਾ ਨੀਸਾਣੁ ॥੨॥

ਨਾਮ ਤੇ ਸਿਫਤਿ-ਸਾਲਾਹ ਨਾਲ ਪ੍ਰਭੂ ਦੇ ਗੁਣ ਹਿਰਦੇ ਵਿਚ ਪਰਵੇਸ਼ ਕਰਦੇ ਹਨ। ਜਿਨ੍ਹਾਂ ਦੇ ਹਿਰਦੇ ਦਾ ਖਜ਼ਾਨਾ ਗੁਣਾਂ ਨਾਲ ਭਰਪੂਰ ਹੁੰਦਾ ਹੈ, ਉਹ ਪ੍ਰਭੂ-ਦਰ ਤੇ ਪਰਵਾਨ ਹੁੰਦੇ ਹਨ। ਨਾਮ ਵਾਲਿਆਂ ਤੇ ਪ੍ਰਭੂ ਦੀ ਨਦਰਿ ਸਦਾ ਹੈ।

(56)—(16.1)

**ਸਲੋਕ ਮ : ੨**

ਕਥਾ ਕਹਾਣੀ ਬੇਦੀ ਆਣੀ ਪਾਪੁ ਪੁੰਨੁ ਬੀਚਾਰੁ ॥
ਦੇ ਦੇ ਲੈਣਾ ਲੈ ਲੈ ਦੇਣਾ ਨਰਕਿ ਸੁਰਗਿ ਅਵਤਾਰ ॥
ਉਤਮ ਮਧਿਮ ਜਾਤੀ ਜਿਨਸੀ ਭਰਮਿ ਭਵੈ ਸੰਸਾਰੁ ॥
ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚਿ ਆਈ ॥
ਗੁਰਮੁਖਿ ਆਖੀ ਗੁਰਮੁਖਿ ਜਾਤੀ ਸੁਰਤੀ ਕਰਮਿ ਧਿਆਈ ॥
ਹੁਕਮੁ ਸਾਜਿ ਹੁਕਮੈ ਵਿਚਿ ਰਖੈ ਹੁਕਮੈ ਅੰਦਰਿ ਵੇਖੈ ॥
ਨਾਨਕ ਅਗਹੁ ਹਉਮੈ ਤੁਟੈ ਤਾਂ ਕੋ ਲਿਖੀਐ ਲੇਖੈ ॥੧॥

ਵੈਦਕ ਸਾਹਿਤ ਕਥਾ-ਕਹਾਣੀ (ਦੇਵ-ਪੂਜਾ), ਪਾਪ-ਪੁੰਨ, ਲੈਣ-ਦੇਣ, ਸੁਰਗ-ਨਰਕ, ਜਾਤਾਂ-ਜਿਨਸਾਂ ਦੀ ਉਤਮਤਾ ਤੇ ਮਧਮਤਾ ਦੇ ਵਿਚਾਰਾਂ ਵਿਚ ਪਿਆ ਹੋਇਆ ਹੈ। ਗੁਰਬਾਣੀ ਤੱਤ ਗਿਆਨ, ਹੁਕਮ ਤੇ ਹਉਮੈ ਦੀ ਵਿਆਖਿਆ ਕਰਦੀ ਹੈ।

(ਵੇਖੋ ਅਧਿਆਇ ਚੌਥਾ)

(57)—(20.2)

**ਮ : ੨**

ਜੈਸਾ ਕਰੈ ਕਹਾਵੈ ਤੈਸਾ ਐਸੀ ਬਨੀ ਜਰੂਰਤਿ ॥
ਹੋਵਹਿ ਲਿੰਙ ਝਿੰਙ ਨਹ ਹੋਵਹਿ ਐਸੀ ਕਹੀਐ ਸੂਰਤਿ ॥
ਜੋ ਓਸੁ ਇਛੇ ਸੋ ਫਲੁ ਪਾਏ ਤਾਂ ਨਾਨਕ ਕਹੀਐ ਮੂਰਤਿ ॥੨॥

ਲੋੜ ਇਸ ਗੱਲ ਦੀ ਹੈ ਕਿ ਜੇਹਾ ਅਮਲ ਕਰੇ ਤਿਹਾ ਆਪਣੇ ਆਪ ਨੂੰ ਕਹਾਏ । ਸੂਰਤ ਸੁੰਦਰ ਉਹ ਹੈ ਕਿ ਗੁਣਾਂ ਰੂਪ ਅੰਗ ਹੋਣ ਤੇ ਅਵਗੁਣ ਰੂਪ ਝਿੰਡ (ਅੰਗ ਹੀਣਤਾ) ਨਾ ਹੋਵੇ । ਇਸ ਤਰ੍ਹਾਂ ਹਰੀ ਪ੍ਰਸੰਨ ਹੁੰਦਾ ਹੈ ।

### 9. ਵਾਰ ਮਲਾਰ

(58)—(3.2)

ਮ : ੨

ਵੈਦਾ ਵੈਦੁ ਸੁਵੈਦੁ ਤੂ ਪਹਿਲ ਰੋਗੁ ਪਛਾਣੁ ॥
ਐਸਾ ਦਾਰੂ ਲੋੜਿ ਲਹੁ ਜਿਤੁ ਵੰਞੈ ਰੋਗਾ ਘਾਣਿ ॥
ਜਿਤੁ ਦਾਰੂ ਰੋਗ ਉਠਿਅਹਿ ਤਨਿ ਸੁਖੁ ਵਸੈ ਆਇ ॥
ਰੋਗੁ ਗਵਾਇਹਿ ਆਪਣਾ ਤ ਨਾਨਕ ਵੈਦੁ ਸਦਾਇ ॥੨॥

ਗੁਰੂ ਮਾਨਵਤਾ ਦਾ ਅਸਲ ਵੈਦ ਹੈ ਜੋ ਮਾਨੁਖਤਾ ਦਾ ਅਸਲ ਰੋਗ ਪਛਾਣਦਾ ਹੈ ਤੇ ਸਹੀ ਦਾਰੂ ਦੱਸਦਾ ਹੈ । ਗੁਰੂ ਆਪ ਅਰੋਗ ਹੈ, ਨਾਮ ਕਰਕੇ । ਇਹੋ ਦਾਰੂ ਉਹ ਦਿੰਦਾ ਹੈ । ਮਨੁੱਖਤਾ ਦਾ ਰੋਗ ਹਉਮੈਂ ਹੈ ।

(59)—(4.1)

ਸਲੋਕ ਮ: ੨

ਸਾਵਣੁ ਆਇਆ ਹੇ ਸਖੀ ਕੰਤੈ ਚਿਤਿ ਕਰੇਹੁ ॥
ਨਾਨਕ ਝੂਰਿ ਮਰਹਿ ਦੋਹਾਗਣੀ ਜਿਨ ਅਵਰੀ ਲਾਗਾ ਨੇਹੁ ॥

ਭਾਵੇਂ ਰੁਤ ਕਿੰਨੀ ਸੁਹਾਵਣੀ ਹੋਵੇ, ਮਨਮੁਖ ਝੂਰਦੇ ਹੀ ਰਹਿੰਦੇ ਹਨ, ਕਿਉਂਕਿ ਉਨ੍ਹਾਂ ਦਾ ਪਿਆਰ ਪ੍ਰਭੂ ਨਾਲ ਨਹੀਂ ਹੁੰਦਾ । ਉਹ ਪਰਮਾਤਮਾ ਨੂੰ ਛੱਡ ਕੇ ਮਾਇਆ ਨੂੰ ਪਿਆਰਦੇ ਹਨ ; ਮਾਇਆ ਵਿਚ ਦੁਖ ਹੀ ਦੁਖ ਹੈ ।

(60)—(4.2)

ਮ: ੨

ਸਾਵਣੁ ਆਇਆ ਹੇ ਸਖੀ ਜਲਹਰੁ ਬਰਸਨਹਾਰੁ ॥
ਨਾਨਕ ਸੁਖਿ ਸਵਨੁ ਸੋਹਾਗਣੀ ਜਿਨ ਸਹ ਨਾਲਿ ਪਿਆਰੁ ॥

ਗੁਰਮੁਖਾਂ ਲਈ ਹਰ ਰੁਤ ਸੁਹਾਵਣੀ ਹੈ । ਉਹ ਸਦਾ ਸੁਖੀ ਹਨ । ਉਨ੍ਹਾਂ ਦਾ ਪਿਆਰ ਸੁਖਾਂ ਦੇ ਦਾਤੇ ਪ੍ਰਭੂ ਨਾਲ ਲਗਾ ਹੈ ।

(61)—(22.1)

ਸਲੋਕ ਮ: ੨

ਨਾਉ ਫਕੀਰੈ ਪਾਤਿਸਾਹੁ ਮੂਰਖ ਪੰਡਿਤੁ ਨਾਉ ॥
ਅੰਧੇ ਕਾ ਨਾਉ ਪਾਰਖੂ ਏਵੈ ਕਰੇ ਗੁਆਉ ॥
ਇਲਤਿ ਕਾ ਨਾਉ ਚਉਧਰੀ ਕੂੜੀ ਪੂਰੇ ਥਾਉ ॥
ਨਾਨਕ ਗੁਰਮੁਖਿ ਜਾਣੀਐ ਕਲਿ ਕਾ ਏਹੁ ਨਿਆਉ ॥ ੧ ॥

ਲੋਕੀਂ ਜਦੋਂ ਉਲਟੀਆਂ ਕੀਮਤਾਂ ਅਪਣਾ ਲੈਂਦੇ ਹਨ ਤਾਂ ਕਲਜੁਗ ਦਾ ਸਮਾਂ ਬਣ ਜਾਂਦਾ ਹੈ। ਜਦੋਂ ਨਾਮ ਹੀਣ ਧਨਾਢ ਨੂੰ ਪਾਤਸ਼ਾਹ ਕਿਹਾ ਜਾਏ, ਆਚਰਣਹੀਣ ਮੂਰਖ ਨੂੰ ਪੰਡਿਤ ਮੰਨਿਆ ਜਾਏ, ਅਗਿਆਨੀ ਨੂੰ ਪਾਰਖੂ ਕਿਹਾ ਜਾਏ, ਸ਼ਰਾਰਤੀ ਨੂੰ ਚੌਧਰ ਦਿੱਤੀ ਜਾਏ, ਝੂਠੇ ਪ੍ਰਧਾਨ ਬਣ ਜਾਣ—ਇਹ ਕਲਜੁਗ ਹੈ। ਨਾਮ ਸਿਮਰਨ ਤੋਂ ਉਖੜ ਕੇ ਹੀ ਐਸਾ ਵਰਤਾਰਾ ਹੁੰਦਾ ਹੈ।

(62)—(26.2)

ਮ: ੨

ਨਾਨਕ ਦੁਨੀਆਂ ਕੀਆਂ ਵਡਿਆਈਆਂ ਅਗੀ ਸੇਤੀ ਜਾਲਿ ॥
ਏਨੀ ਜਲੀਈਂ ਨਾਮ ਵਿਸਾਰਿਆ ਇਕ ਨ ਚਲੀਆ ਨਾਲਿ ॥ ੨ ॥

ਮਨਮੁਖ ਦੁਨੀਆਂ ਦੀਆਂ ਪਦਾਰਥਕ ਵਡਿਆਈਆਂ ਵਿਚ ਲਗਦੇ ਹਨ ਅਤੇ ਨਾਮ ਭੁਲਾ ਦਿੰਦੇ ਹਨ। ਦੁਨੀਆਂ ਦੀਆਂ ਵਡਿਆਈਆਂ ਸਾੜਨ ਜੋਗ ਹਨ। ਇਹ ਨਾਲ ਨਹੀਂ ਨਿਭਦੀਆਂ।

ਗੁਰੂ ਅੰਗਦ ਦੇਵ ਜੀ ਨੇ ਇਨ੍ਹਾਂ ਸਲੋਕਾਂ ਵਿਚ ਜੀਵਨ ਦੇ ਅਨੇਕ ਸਿਧਾਂਤਾਂ, ਸੰਕਲਪਾਂ, ਪੱਖਾਂ, ਵਸਤਾਂ, ਜਜ਼ਬਿਆਂ, ਵਿਚਾਰਾਂ ਬਾਰੇ ਆਪਣੇ ਵਿਸ਼ੇਸ਼ ਦ੍ਰਿਸ਼ਟੀਕੋਣ ਦਸੇ ਹਨ। ਆਪ ਦਾ ਪਰਮੁਖ ਵਿਸ਼ਾ ਪ੍ਰਭੂ-ਪ੍ਰੇਮ ਹੈ। ਪਰ ਆਪਣੇ ਆਪ ਹੀ ਉਨ੍ਹਾਂ ਸਾਰੇ ਪੱਖਾਂ ਦੀ ਵਿਚਾਰ ਵੀ ਆ ਗਈ ਹੈ ਜੋ ਪ੍ਰੇਮ ਦੇ ਰਸਤੇ ਵਿਚ ਸਹਾਇਕ ਜਾਂ ਬਾਧਕ ਹਨ।

ਸਿੱਖ ਦਾ ਸੱਚਾ ਪ੍ਰੇਮ, ਬਿਰਹਾ ਦੀ ਤੜਪ, ਮਨਮੁਖਤਾ ਦੇ ਅਨੇਕ ਰੂਪ, ਮਨ ਨੂੰ ਜਿੱਤਣਾ, ਅੰਤਰਮੁਖਤਾ, ਸਚੀ ਅਮੀਰੀ (ਪ੍ਰੇਮ ਦੀ, ਨਾਮ ਦੀ), ਅੰਦਰੋਂ ਪ੍ਰਭੂ ਦੀ ਤਲਾਸ਼, ਕਰਮਾ ਦੀ ਗਤੀ ਤੇ ਫਲ, ਗੁਣਵਾਨ ਸ਼ਖਸੀਅਤ, ਗੁਰਮੁਖਤਾ, ਗੁਰਮੁਖਤਾ ਤੇ ਮਨਮੁਖਤਾ ਦਾ ਘੋਲ, ਸਵੈ-ਪਰਖ, ਪ੍ਰਭੂ ਤੇ ਗੁਰੂ ਮਿਹਰ, ਦਰਗਾਹ ਵਿਚ ਸੁਰਖਰੂਈ, ਗੁਰੂ ਦੀ ਮਹਾਨਤਾ, ਜਗਤ ਦੀ ਅਸਲੀਅਤ, ਹਉਮੈ, ਮਨੁੱਖ ਦਾ ਧਰਮ, ਸਚੇ ਆਸ਼ਕ ਤੇ ਸੇਵਕ, ਗਿਆਨੀ ਤੇ ਅਗਿਆਨੀ, ਪ੍ਰਭੂ ਦੀ ਸਰਬ ਵਿਆਪਕਤਾ, ਮਨੁੱਖੀ ਮਰਜ਼ੀ ਦੀ ਸੀਮਾਂ, ਪਦਾਰਥਵਾਦੀ ਰੁਚੀਆਂ ਦਾ ਖੰਡਨ, ਪਰਉਪਕਾਰੀ ਜੀਵਨ ਦਾ ਸਰੂਪ, ਪਰਮਾਤਮਾ ਦੀ ਖੁਸ਼ੰਨਤਾ ਦੀ ਪ੍ਰਾਪਤੀ ਦੇ ਸਾਧਨ, ਡਰ ਤੇ ਡਰ ਰਹਿਤ ਜੀਵਨ ਦੀ ਪ੍ਰਾਪਤੀ, ਮਨ ਤੇ ਮਨ ਦਾ ਵਿਗਾਸ, ਸਚਾ ਮਿਲਾਪ ਜਾਂ ਮੁਕਤੀ, ਨਾਮ-ਰਤਨ ਦਾ ਵਣਜ, ਜੀਵਾਂ ਦੀ ਰੋਜ਼ੀ, ਅਰਦਾਸ, ਚੰਗੇ ਮੰਦੇ ਦੀ ਪਰਖ, ਨਦਰਿ-ਬਖਸ਼ਿਸ਼, ਮਨ ਵਿਚੋਂ ਅੰਮ੍ਰਿਤ ਦੀ ਤਲਾਸ਼, ਮੌਤ, ਕਲਜੁਗੀ ਗਿਰਾਵਟ ਆਦਿ, ਬਾਰੇ ਆਪ ਨੇ ਵਿਸ਼ੇਸ਼ ਤੌਰ ਤੇ ਆਪਣੇ ਦ੍ਰਿਸ਼ਟੀਕੋਣ ਪ੍ਰਗਟ ਕੀਤੇ ਹਨ। ਪ੍ਰਤੱਖ ਹੀ ਹੈ ਕਿ ਇਹ ਦ੍ਰਿਸ਼ਟੀਕੋਣ ਹਰ ਮਨੁੱਖ ਨੂੰ ਆਪਣੇ ਦ੍ਰਿਸ਼ਟੀਕੋਣ ਬਨਾਉਣ ਵਿਚ ਸਹਾਈ ਹੋ ਸਕਦੇ ਹਨ ਅਤੇ ਇਸੇ ਤਰ੍ਹਾਂ ਮਨੁੱਖ ਦਾ ਲੋਕ ਤੇ ਪਰਲੋਕ ਸੰਵਰ ਸਕਦਾ ਹੈ। ਲੋਕ-ਪਰਲੋਕ ਸਵਾਰਣਾ ਹੀ ਗੁਰੂ ਕਰਤੱਵ ਹੈ।

ਇਹ ਸਲੋਕ ਗਿਣਤੀ ਵਿਚ ਥੋੜ੍ਹੇ ਹੀ ਹਨ ਪਰ ਇਨ੍ਹਾਂ ਦੇ ਭਾਵ-ਪ੍ਰਕਾਸ਼ਨਾਂ ਤੇ ਕਲਾ-ਕੌਸ਼ਲਤਾ ਪੱਖ ਬੇਮਿਸਾਲ ਹਨ। ਹਉਮੈ, ਆਸ਼ਕੀ, 'ਕਥਾ-ਕਹਾਣੀ ਬੇਦੀ ਆਣੀ' ਤੇ 'ਨਾਉ ਫ਼ਕੀਰੈ ਪਾਤਿਸ਼ਾਹ' ਵਾਲੇ ਸਲੋਕਾਂ ਤੇ ਹੋਰ ਬਹੁਤ ਸਾਰੇ ਸਲੋਕਾਂ ਵਿਚ ਗੁਰੂ ਨਾਨਕ ਦੇਵ ਜੀ ਵਾਲੀ ਪੂਰੀ ਸਮਰਥਾ, ਬਲ, ਤੇਜ਼, ਸ਼ਕਤੀ, ਵਿਸ਼ਾਲਤਾ, ਡੂੰਘਾਈ, ਵਿਚਾਰਾਂ ਦੀ ਬਹੁਲਤਾ ਆਦਿ ਸਨ। 'ਜੋਤਿ ਉਹਾ ਜੁਗਤਿ ਸਾਇ' ਦਾ ਪ੍ਰਮਾਣ ਇਹੋ ਹੈ।

ਅਧਿਆਇ ਛੇਵਾਂ

# ਵਿਚਾਰਧਾਰਾ

ਗੁਰੂ ਅੰਗਦ ਸਾਹਿਬ ਦੀ ਵਿਚਾਰਧਾਰਾ ਦੇ ਸਾਰੇ ਪੱਖ ਓਹੋ ਹਨ ਜੋ ਗੁਰੂ ਨਾਨਕ ਸਾਹਿਬ ਦੀ ਵਿਚਾਰਧਾਰਾ ਦੇ ਹਨ। ਅਕਾਲ ਪੁਰਖ, ਗੁਰੂ, ਨਾਮ, ਜੀਵਾਤਮਾ, ਮਾਇਆ, ਕਰਮ, ਆਵਾਗਵਨ, ਸਦਾਚਾਰ ਬਾਰੇ ਸੰਕੋਚਵੇਂ ਸੰਕੇਤ ਗੁਰੂ ਅੰਗਦ-ਬਾਣੀ ਵਿਚ ਪ੍ਰਾਪਤ ਹਨ। 62 ਸਲੋਕਾਂ ਵਿਚ ਆਪਨੇ ਬੜਾ ਕੁਝ ਦੇ ਦਿੱਤਾ ਹੈ। ਆਪ ਦੀ ਵਿਚਾਰਧਾਰਾ ਦੇ ਕੁਝ ਪੱਖ ਦੇਖਦੇ ਹਾਂ।

ਆਪ ਦੀ ਵਿਚਾਰਧਾਰਾ ਨੂੰ ਦੋ ਪੱਖਾਂ ਵਿਚ ਵਿਚਾਰਦੇ ਹਾਂ—ਪਹਿਲਾ ਦਾਰਸ਼ਨਿਕ ਤੇ ਧਾਰਮਕ ਪੱਖ, ਦੂਜਾ ਸਫ਼ਲ ਸੰਸਾਰਕ ਜੀਵਨ ਜੋ ਆਤਮਕ ਤੇ ਸਦਾਚਾਰਕ ਪੂਰਣਤਾ ਨੂੰ ਪੁਜ ਸਕੇ।

## ਪਹਿਲਾ ਪੱਖ

(1) **ਅਕਾਲ ਪੁਰਖ :** ਗੁਰੂ ਅੰਗਦ ਸਾਹਿਬ ਨੇ ਮੂਲ ਮੰਤਰ ਦੇ ਅਨੁਸਰਣ ਵਿਚ ਹੀ ਅਕਾਲ ਪੁਰਖ ਨੂੰ ਚਿਤਰਿਆ ਹੈ। ਉਸ ਨੂੰ 'ਪਿਆਰਾ'—'ਜਿਸ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ'; 'ਸਾਈ'—ਜੋ ਸਿਰੁ ਸਾਂਈ ਨ ਨਿਵੇ ਸੋ ਸਿਰੁ ਦੀਜੈ ਡਾਰਿ; 'ਦਾਤਾ'—'ਦੇਦੇ ਬਾਵਹੁ ਦਿਤਾ ਚੰਗਾ ਮਨਮੁਖਿ ਐਸਾ ਜਾਨੀਐ'; 'ਕਰਤਾ'—'ਤੂ ਆਪੇ ਖੇਲ ਕਰਹਿ ਸਭਿ ਕਰਤੇ'; 'ਇਕ'—'ਹਰਿ ਇਕੋ ਸੁਘੜ ਸੁਜਾਣੀਐ'; 'ਅਦ੍ਵੈਤ'—'ਕਿਆ ਦੂਜਾ ਆਖਿ ਵਖਾਣੀਐ'; 'ਖਸਮ'—'ਨਾਨਕੁ ਹੁਕਮੁ ਪਛਾਣ ਕੇ ਤਉ ਖਸਮੈ ਮਿਲਣਾ'; 'ਕੰਤ'—'ਨਾਨਕ ਕਹੇ ਸਿਆਣੀਐ ਇਵ ਕੰਤ ਮਿਲਾਵਾ ਹੋਇ'; 'ਪੂਰਾ'—'ਸੇਈ ਪੂਰੇ ਸਾਹ ਜਿਨੀ ਪੂਰਾ ਪਾਇਆ'; 'ਰੂਪ'—'ਦਰਸਨਿ ਰੂਪਿ ਅਥਾਹ ਵਿਰਲੈ ਪਾਈਅਹਿ'; 'ਗੁਣੀ'—'ਨਾਨਕ ਭੁਖਾ ਤਾ ਰਜੈ ਜਾ ਗੁਣ ਕਹਿ ਗੁਣੀ ਸਮਾਇ'; 'ਕਰਣ ਕਾਰਣ'—'ਕਰਣੁ ਕਾਰਣੁ ਸਮਰਥੁ ਹੈ ਕਹੁ ਨਾਨਕ ਬੀਚਾਰਿ'; 'ਸਚ'—'ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚ ਵਾਸੁ'; 'ਨਿਰੰਜਨ—'ਨਾਨਕ ਤਾਕਾ ਦਾਸੁ ਹੈ ਸੋਈ ਨਿਰੰਜਨ ਦੇਉ'; ਸਾਹਿਬ—'ਸਾਹਿਬੁ ਸੇਤੀ ਹੁਕਮੁ ਨ ਚਲੈ ਕਹੀ ਬਣੈ ਅਰਦਾਸਿ';ਆਦਿ ਕਿਹਾ ਹੈ। ਆਪਨੇ ਪਰਮ ਸੱਤਾ ਨੂੰ ਆਪ, ਓਹ, ਤੇਰੀ, ਆਦਿ ਪੜਨਾਵਾਂ ਨਾਲ ਸੰਕੇਤਿਆ ਹੈ। ਜੋਤਿ, ਕਰਤਾ, ਹੁਕਮੀ ਉਸ ਦੇ ਵਿਸ਼ੇਸ਼ ਗੁਣ ਮੰਨੇ ਜਾਂਦੇ ਹਨ—'ਜੋਤਿ' ਗਿਆਨ ਦਾ ਗੁਣ ਹੈ, ਬਾਕੀ ਓਅੰਕਾਰ ਸੱਤਾ ਦੇ ਲੱਛਣ ਹਨ; ਸਭ ਤੋਂ ਵਧ ਸੰਕੇਤ 'ਖਸਮ' ਦੇ ਕੀਤੇ ਹਨ; ਫਿਰ 'ਕੰਤ' ਤੇ 'ਸਾਹਿਬ' ਦੇ; 'ਪੂਰਾ', 'ਇਕ' 'ਦੂਜਾ ਨਹੀਂ' ਏਕੰਕਾਰ-ਸੱਤਾ ਦੇ ਲਖਾਇਕ ਹਨ; 'ਰੂਪ' ਉਸ ਦੀ ਸੁੰਦਰਤਾ ਦਾ ਲਖਾਇਕ ਹੈ—'ਰੂਪ' ਵੀ

'ਅਥਾਹ' ਕਿਹਾ ਹੈ; 'ਅਗੰਮ' ਨਿਰਗੁਣ ਅਵਸਥਾ ਦਾ ਲਖਾਇਕ ਹੈ, ਭਾਵੇਂ 'ਸਰਗੁਣ' ਰੂਪ ਦਾ ਵੀ ਲਖਾਇਕ ਹੈ; 'ਸਚ' ਉਸ ਦੀ ਬੁਨਿਆਦੀ ਪਰਿਭਾਸ਼ਾ ਹੈ ਕਿ ਉਹ ਆਦਿ, ਜੁਗਾਦਿ, ਹੈ ਭੀ 'ਸਚ' ਹੈ, ਹੋਂਦ ਵਾਲੀ ਹਸਤੀ ਹੈ; ਨਿਰੰਜਨ' ਨਿਰਲੇਪਤਾ ਦਾ ਲਖਾਇਕ ਹੈ। 'ਪਰਮ ਸੱਤਾ' ਦਾ ਸੰਕਲਪ ਇਹ ਬਣਦਾ ਹੈ ਕਿ ਉਹ ਸਚ ਹੈ, ਹਸਤੀ ਹੈ, ਨਿਰਗੁਣ ਤੇ ਸਰਗੁਣ ਹੈ, ਸਰਬ ਵਿਆਪਕ ਤੇ ਨਿਰਲੇਪ ਹੈ, ਕਰਤਾ, ਭਰਤਾ ਤੇ ਹਰਤਾ ਹੈ, ਅਥਾਹ ਸੁੰਦਰਤਾ ਤੇ ਸਤਿ, ਚਿਤ, ਅਨੰਦ ਹੈ, ਪ੍ਰੇਮ ਰੂਪ ਹੈ—ਮਨੁੱਖ ਨੂੰ ਪਿਆਰ ਕਰਦਾ ਹੈ ਅਤੇ ਮਨੁੱਖ ਦੇ ਪਿਆਰ ਦੇ ਵਸ ਹੈ, 'ਗੁਣੀ ਨਿਧਾਨ' ਹੈ। ਇਹ ਸਾਰਾ ਚਿਤਵਨ ਮੂਲ ਮੰਤਰ ਦੀ ਸੀਮਾਂ ਵਿਚ ਹੈ।

2. **ਗੁਰੂ :** ਗੁਰੂ ਆਪ 'ਗੁਰਮੁਖਿ' ਹੈ, ਉਹ ਪ੍ਰਭੂ ਦੇ ਸਨਮੁਖ ਹੈ, ਉਹ ਪ੍ਰਭੂ ਨੂੰ ਦੇਖਦਾ ਹੈ ਤੇ ਫਿਰ ਸਿੱਖ ਨੂੰ ਦਿਖਾਉਂਦਾ ਹੈ—'ਨਾਨਕ ਗੁਰਮੁਖਿ ਨਦਰੀ ਆਇਆ ਹਰਿ ਇਕੋ ਸੁਘੜੁ ਸੁਜਾਣੀਐ'; ਗੁਰੂ 'ਪੂਰਾ' ਹੈ—'ਕਰਮਿ ਪੂਰੈ ਪੂਰਾ ਗੁਰੂ ਪੂਰਾ ਜਾ ਕਾ ਬੋਲੁ' ਉਹ ਬੋਲ ਤੇ ਕਰਮ ਦਾ ਪੂਰਾ ਹੈ; ਗੁਰੂ 'ਸਰਾਫ' ਹੈ ਜ ਬਖਸ਼ਿਸ਼ ਨਾਲ ਮਨੁੱਖ ਨੂੰ ਬਾਰ੍ਹਾਂਵੰਨੀ ਦਾ ਸੋਨਾ ਬਣਾ ਦਿੰਦਾ ਹੈ—'ਜੇ ਹੋਵੈ ਨਦਰਿ ਸਰਾਫ ਕੀ ਬਹੁੜਿ ਨ ਪਾਈ ਤਾਉ'; ਗੁਰੂ ਨਾਲ ਕਿਸੇ ਦੀ ਵਾਹ ਨਹੀਂ ਹੈ, ਜੋ ਉਸ ਦਾ ਟਾਕਰਾ ਕਰੇਗਾ ਮਰੇਗਾ—'ਗੁਰਮੁਖਿ ਜਿਉ ਮਨਮੁਖੁ ਅੜੈ ਡੁਬੈ ਹਕਿ ਨਿਆਇ'; ਗੁਰੂ ਅੰਧੇਰੇ ਨੂੰ ਦੂਰ ਕਰਦਾ ਹੈ— ਗੁਰ ਬਿਨੁ ਘੋਰ ਅੰਧਾਰ' ਰਹਿੰਦਾ ਹੈ; ਗੁਰੂ ਦਾ ਸ਼ਬਦ ਹਉਮੈ ਕਟਦਾ ਹੈ— ਕਿਰਪਾ ਕਰੇ ਜ ਆਪਣੀ ਤਾ ਗੁਰ ਕਾ ਸਬਦੁ ਕਮਾਹਿ'; ਨਾਮ ਅੰਮ੍ਰਿਤ ਗੁਰੂ ਤੋਂ ਮਿਲਦਾ ਹੈ—'ਨਾਨਕ ਅੰਮ੍ਰਿਤ ਮਨੈ ਮਾਹਿ ਪਾਈਐ ਗੁਰ ਪਰਸਾਦਿ'; ਗੁਰੂ ਬਾਣੀ ਦਾ ਬੋਹਿਥਾ ਹੈ—'ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚਿ ਆਈ, ਗੁਰਮੁਖਿ ਆਖੀ ਗੁਰਮੁਖਿ ਜਾਤੀ ਸੁਰਤੀ ਕਰਮਿ ਧਿਆਈ', ਗੁਰੂ ਹੀ ਸਮੇਂ ਦੀ ਹਾਲਤ ਜਾਣ ਸਕਦਾ ਹੈ—'ਨਾਨਕ ਗੁਰਮੁਖਿ ਜਾਣੀਐ ਕਲਿ ਕਾ ਏਹੁ ਨਿਆਉ' ਆਦਿ। ਇਹ ਸਾਰੀ 'ਗੁਰਪ੍ਰਸਾਦਿ' ਦੀ ਵਿਆਖਿਆ ਹੈ। ਗੁਰੂ ਵਿਚ ਅਕਾਲ ਪੁਰਖ ਆਪਣੀ ਜੋਤਿ ਰਖਦਾ ਹੈ, ਉਹ 'ਗੁਰਮੁਖਿ' ਹੋ ਕੇ ਮਨੁਖਤਾ ਨੂੰ ਅੰਮ੍ਰਿਤਬਾਣੀ ਤੇ ਪੂਰੀ ਕਰਣੀ ਦੇ ਬਲ ਨਾਲ ਘੁਪ ਅੰਧੇਰੇ 'ਚੋਂ ਕਢਕੇ ਗਿਆਨ ਦੇ ਪ੍ਰਕਾਸ਼ ਵਿਚ ਤੋਰਦਾ ਹੈ। ਇਹ ਮਨੁੱਖ ਸਚ ਨੂੰ ਸਿਫਤਿ ਸਾਲਾਹ ਦੁਆਰਾ ਜਾ ਮਿਲਦੇ ਹਨ।

3. **ਪ੍ਰੇਮ (ਨਾਮ ਸਿਮਰਨ) :** ਪ੍ਰਭੂ ਪਿਆਰ ਰੂਪ ਹੈ, ਉਸ ਨੂੰ ਪਿਆਰ ਕਰਨ ਦਾ ਸਾਧਨ ਆਪਾ-ਸਮਰਪਣ ਹੈ,— ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ'। ਜਿਸ ਹਿਰਦੇ ਵਿਚ ਪ੍ਰਭੂ-ਪਿਆਰ ਨਹੀਂ, ਉਹ ਸਾੜ ਦੇਣ ਯੋਗ ਹੈ—'ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀਂ ਸੋ ਪਿੰਜਰੁ ਲੈ ਜਾਰਿ'। ਹੁਕਮ-ਰਜ਼ਾ ਦਾ ਜੀਵਨ ਹੀ ਪ੍ਰੇਮ ਦਾ ਜੀਵਨ ਹੈ, ਇਹੋ ਮਿਲਾਪ ਦਾ ਤਰੀਕਾ ਹੈ—'ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ'। ਹੁਕਮ-ਰਜ਼ਾ ਦੇ ਜੀਵਨ ਵਿਚ ਇੰਦ੍ਰੀ-ਰਸਾਂ ਨੂੰ ਥਾਂ ਨਹੀਂ ਹੈ ਸਗੋਂ 'ਭੈ ਕੇ ਚਰਣ ਕਰ ਭਾਵ ਕੇ ਲੋਇਣ ਸੁਰਤਿ ਕਰੇਇ' ਉਸ ਦਾ ਤਰੀਕਾ ਹੈ, ਇਹ ਜੀਵੰਦਿਆਂ ਮਰਣ ਦਾ ਰਸਤਾ ਹੈ। ਨਾਮ ਦੀ ਭਾਲ ਅੰਦਰੋਂ ਕਰਨੀ ਹੁੰਦੀ ਹੈ, ਇਹ ਸਰੀਰ ਪੂਰਾ ਬ੍ਰਹਮੰਡ ਹੈ, ਖੰਡ ਹੈ, ਗੁਣਵਾਨ ਹੀ ਆਪਣੇ ਅੰਦਰਲੇ ਦੀ ਤਲਾਸ਼ ਵਿਚ ਲਗਦੇ ਹਨ— 'ਅਠੀ ਪਹਰੀ ਅਠ

ਖੰਡ ਨਾਵਾ ਖੰਡੁ ਸਰੀਰੁ, ਤਿਸੁ ਵਿਚਿ ਨਉਨਿਧਿ ਨਾਮੁ ਏਕੁ ਭਾਲਹਿ ਗੁਣੀ ਗਹੀਰੁ'। 'ਸਿਫਤਿ ਸਾਲਾਹ' ਪ੍ਰੇਮ ਦਾ ਮਾਰਗ ਹੈ—'ਕਰਮਵੰਤੀ ਸਾਲਾਹਿਆ ਨਾਨਕ ਕਰਿ ਗੁਰੁ ਪੀਰੁ'। ਨਾਮ ਦਾ ਮਾਰਗ ਬੜਾ ਜ਼ਬਤ ਦਾ ਮਾਰਗ ਹੈ, 'ਸੁਰਤਿਆ ਉਪਜੈ ਚਾਉ' 'ਦਰੀਆਵਾਂ ਸਿਉ ਦੋਸਤੀ' ਦਾ ਮਾਰਗ ਹੈ। ਨਾਮ ਦਾ ਮਾਰਗ, ਸ਼ੁਭ-ਕਰਣੀ ਦਾ ਰਸਤਾ ਹੈ— ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ'। ਨਾਮ ਭਗਤੀ ਗੁਣ-ਭਗਤੀ ਹੈ—'ਨਾਨਕ ਭੁਖਾ ਤਾ ਰਜੈ ਗੁਣ ਕਹਿ ਗੁਣੀ ਸਮਾਇ'। ਨਾਮ-ਮਾਰਗ ਸ੍ਵੈ-ਪੜਤਾਲ ਦਾ ਮਾਰਗ ਹੈ— 'ਨਾਨਕ ਪਰਖੈ ਆਪ ਕਉ ਤਾ ਪਾਰਖੁ ਜਾਣੁ'। ਗੁਰੂ ਨਾਨਕ ਦੇ ਰਾਹ ਤੇ ਤੁਰਨਾ ਨਾਮ ਭਗਤੀ ਹੈ 'ਦੀਖਿਆ ਆਪਿ ਬੁਝਾਇਆ ਸਿਫਤੀ ਸਚਿ ਸਮੇਉ', ਗੁਰੂ-ਭਗਤੀ ਨਾਮ-ਭਗਤੀ ਹੀ ਹੈ। ਨਾਮ 'ਹਠ' ਦਾ ਮਾਰਗ ਨਹੀਂ ਹੈ, 'ਭਾਉ' ਦਾ ਮਾਰਗ ਹੈ—'ਮਨਿ ਹਠਿ ਤਰਫ ਨ ਜਿਪਈ ਜੇ ਬਹੁਤਾ ਘਾਲੇ'। ਨਾਮ-ਭਗਤੀ ਪ੍ਰਭੂ-ਭੈ ਵਿਚ ਵਿਚਰਨਾ ਹੈ—'ਜਿਨਾ ਭਉ ਤਿਨ ਨਾਹਿ ਭਉ ਮੁਚੁ ਭਉ ਨਿਭਵਿਆਹ'। ਇਕ ਦੇ ਆਸਰੇ ਹੋ ਰਹਿਣਾ ਨਾਮ ਮਾਰਗ ਹੈ—'ਕਿਸ ਹੀ ਕੋਈ ਕੋਇ ਮੰਞੁ ਨਿਮਾਣੀ ਇਕੁ ਤੂ'। ਮੰਨੇ ਦੀ ਭਗਤੀ ਹੈ—'ਨਾਨਕ ਮੰਨਿਆ ਮੰਨੀਐ ਬੁਝੀਐ ਗੁਰ ਪਰਸਾਦਿ'। 'ਨਦਰਿ' ਨਾਲ ਹੀ ਨਾਮ ਦੀ ਰਾਸਿ ਸਾਬਤ ਰਹਿੰਦੀ ਹੈ—'ਨਦਰਿ ਤਿਨਾ ਕਉ ਨਾਨਕਾ ਜਿ ਸਾਬਤੁ ਲਾਏ ਰਾਸਿ'। ਨਾਮ ਅੰਮ੍ਰਿਤ ਹੈ ਅਤੇ ਮਨ ਵਿਚ ਹੈ—'ਨਾਨਕ ਅੰਮ੍ਰਿਤੁ ਮਨੈ ਮਾਹਿ ਪਾਈਐ ਗੁਰ ਪਰਸਾਦਿ', ਹੋਰ ਅੰਮ੍ਰਿਤ ਨਹੀਂ ਹੈ—'ਨਾਨਕ ਅੰਮ੍ਰਿਤੁ ਏਕੁ ਹੈ ਦੂਜਾ ਅੰਮ੍ਰਿਤੁ ਨਾਹਿ'। ਸਿਫਤਿ-ਸਾਲਾਹ ਹੀ ਵਡੀ ਅਮੀਰੀ ਹੈ—'ਸਿਫਤਿ ਜਿਨਾ ਕਉ ਬਖਸੀਐ ਸੇਈ ਪੋਤੇਦਾਰ' ਗਲ ਇਥੇ ਹੀ ਮੁਕਾਈ ਹੈ ਕਿ 'ਨਾਮ' 'ਸਤਿ' ਹੈ ਤੇ 'ਸਤਿਨਾਮ' ਹੀ ਸਚ ਨਾਲ ਅਭੇਦ ਕਰਦਾ ਹੈ। ਇਹ ਵੀ ਮੂਲ ਮੰਤਰ ਦਾ ਅਨੁਸਰਣ ਹੈ।

ਪ੍ਰੇਮ ਵਿਚ ਜੀਣਾ ਆਪਣੇ ਆਪ ਵਿਚ ਹੀ ਪੂਰਨ 'ਜੁਗਤੀ' ਹੈ। ਸਚਾ ਪ੍ਰੇਮ ਪੂਰਣ ਜੀਵਨ-ਜੁਗਤੀ ਸਿਖਾ ਦਿੰਦਾ ਹੈ। ਇਹ ਆਤਮ ਸਮਰਪਣ ਦਾ ਜੀਵਨ ਹੈ ਤੇ ਜੀ ਦਿਆਂ ਮਰਣਾ ਹੈ—'ਅਖੀ' ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ, ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ'। ਅਠੀਂ ਪਹਿਰੀਂ ਇਕੋ ਰੰਗ ਵਿਚ ਰਤੇ ਰਹਿਣਾ ਹੈ—'ਅਠੀ ਵੇਪਰਵਾਹ ਰਹਨਿ ਇਕ ਤੈ ਰੰਗਿ'। ਇਹ ਸੁਰਤ ਦਾ ਜੀਵਨ ਹੈ ਜੋ ਸੰਸਾਰਕ ਪਦਾਰਥਾਂ ਤੋਂ ਉਚੇਰਾ ਹੈ—ਵਾਟ ਨ ਕਰਈ ਆਪਣਾ ਜਾਣੈ ਮਿਹਮਾਣੁ', 'ਲਬਿ ਨਾ ਚਲਈ ਸਚਿ ਰਹੈ ਸੋ ਵਿਸਟੁ ਪਰਵਾਣੁ'। ਇਥੇ ਸਲਾਮ-ਜਬਾਬ ਨਹੀਂ ਹੈ, ਕੇਵਲ ਸਲਾਮ ਹੈ—'ਸਲਾਮੁ ਜਬਾਬੁ ਦੋਵੈਂ ਕਰੇ ਮੁਢਹੁ ਘੁਥਾ ਜਾਇ' ਇਹ 'ਮਨਹਠਿ' ਜਾਂ 'ਬੱਧਾ ਚੱਟੀ' ਦਾ ਰਸਤਾ ਨਹੀਂ ਹੈ, ਇਹ ਹੁਕਮ-ਰਜ਼ਾ ਦਾ ਰਸਤਾ ਹੈ—'ਨਕਿ ਨਥ ਖਸਮ ਹਥ ਕਿਰਤੁ ਧਕੇ ਦੇ'। ਇਹ ਨਾਮ ਰਤਨ ਦੀ ਪਰਖ ਦਾ ਮਾਰਗ ਹੈ—'ਰਤਨਾ ਕੇਰੀ ਗੁਥਲੀ ਰਤਨੀ ਖੋਲੀ ਆਇ। ਵਖਰ ਤੈ ਵਣਜਾਰਿਆ ਦੁਹਾ ਰਹੀ ਸਮਾਇ'।

## ਦੂਜਾ ਪੱਖ

(1) **ਦੇਸ਼-ਕਾਲ ਦੀ ਸਥਿਤੀ :** ਹਰ ਰਚਨਾ ਸਮਕਾਲੀ ਸਥਿਤੀਆਂ ਵਿਚੋਂ ਹੀ ਪੈਦਾ ਹੁੰਦੀ ਹੈ। ਹਰ ਗੰਭੀਰ ਲੇਖਕ ਜਾਂ ਕਵੀ ਆਪਣੇ ਦੇਸ਼, ਕਾਲ ਦੀਆਂ ਸਮੱਸਿਆਵਾਂ

ਨਾਲ ਦੋ-ਚਾਰ ਹੋ ਰਿਹਾ ਹੁੰਦਾ ਹੈ । ਹਰ ਸੁਧਾਰਕ ਲੇਖਕ ਵਿਸ਼ੇਸ਼ ਕਰਕੇ ਸਮਕਾਲੀ ਧਾਰਮਕ, ਸਮਾਜਕ, ਰਾਜਸੀ, ਸਦਾਚਾਰਕ ਹਾਲਤ ਲਈ ਜਾਂਚ-ਪੜਤਾਲ ਕਰਕੇ ਹੀ ਕਲਮ ਚੁਕਦਾ ਹੈ ਸਮੱਸਿਆਵਾਂ ਦੇ ਸੁਧਾਰ ਲਈ ਤ੍ਰਾਣ ਲਗਾਉਂਦਾ ਹੈ । ਫਿਰ ਗੁਰੂ-ਕਵੀ ਨੇ ਤੇ ਹੋਰ ਵੀ ਵੱਧ ਤੀਬਰਤਾ ਨਾਲ ਆਤਮਕ, ਮਾਨਸਕ ਤੇ ਹੋਰ ਸਥਿਤੀਆਂ ਨੂੰ ਵਿਚਾਰਨ੍ਹਾ ਹੁੰਦਾ ਹੈ ਅਤੇ ਹਰ ਪ੍ਰਕਾਰ ਦੀਆਂ ਸਮੱਸਿਆਵਾਂ ਦੇ ਆਤਮਕ ਤੇ ਮਾਨਸਕ ਹਲ ਦ੍ਰਿੜ੍ਹਤਾ ਨਾਲ ਸੁਝਾਉਣੇ ਹੁੰਦੇ ਹਨ ।

ਗੁਰੂ ਅੰਗਦ ਸਾਹਿਬ ਨੇ ਮਨੁੱਖਤਾ ਦੀਆਂ ਸਰਬ-ਵਿਆਪਕ ਅਨੇਕ ਤਰ੍ਹਾਂ ਦੀਆਂ ਕਮਜ਼ੋਰੀਆਂ ਵੱਲ ਇਸ਼ਾਰੇ ਕੀਤੇ ਹਨ । ਮਨੁੱਖਤਾ ਦੇ ਦੋ ਧੜੇ ਹਨ—ਮਾਇਆ ਮਗਰ ਲੱਗੇ ਮਨਮੁੱਖਾਂ ਦਾ ਅਤੇ ਅਧਿਆਤਮਕ ਮਾਰਗ ਤੇ ਚਲਣ ਦਾ ਯਤਨ ਕਰ ਰਹੇ ਗੁਰਮੁੱਖਾਂ ਦਾ । ਮਾਇਆ ਧਾਰੀ ਬਿਰਤੀ ਵੱਲ ਸੰਕੇਤ ਕਰਦੇ ਹੋਏ, ਆਪ ਮਨੁੱਖ ਨੂੰ ਜੀਵਨ ਦੇ ਸਹੀ ਉੱਦੇਸ਼ ਨੂੰ ਸਮਝਣ ਲਈ ਪ੍ਰੇਰਨਾ ਦਿੰਦੇ ਹਨ । ਇਸ ਸੰਬੰਧੀ ਦਲੀਲ ਸਦਾ ਇਹੋ ਰਹੀ ਹੈ ਕਿ ਮਾਇਆ ਦਾ ਰੰਗ ਥੋੜ੍ਹ ਚਿਰਾ ਹੈ, ਮੌਤ ਨੇ ਆ ਗ੍ਰਸਣਾ ਹੈ, ਮਾਇਆ ਦੇ ਪਦਾਰਥ ਇਥੇ ਹੀ ਰਹਿ ਜਾਣੇ ਹਨ, ਇਨ੍ਹਾਂ ਨੇ ਮਨੁੱਖ ਦਾ ਸਹਾਈ ਨਹੀਂ ਹੋ ਸਕਣਾ, ਜਦੋਂ ਉਸ ਨਾਲ ਨਿਆਂ ਚੁਕਾਇਆ ਜਾਣਾ ਹੈ । ਨਾਮ ਧਨ ਨੇ ਮੌਤ ਮਗਰੋਂ ਵੀ ਮਨੁੱਖ ਦਾ ਸਹਾਈ ਹੋਣਾ ਹੈ । ਨਾਮ ਸਦਾ ਸੰਗ-ਸਾਥ ਰਹਿੰਦਾ ਹੈ । ਜਿਨ੍ਹਾਂ ਨੇ ਮੌਤ ਨੂੰ ਸਮਝਿਆ ਹੈ, ਉਹ ਅਸਥਿਰ ਪਦਾਰਥ ਦੇ ਮਾਰਗ ਨਹੀਂ ਪੈਂਦੇ ਸਗੋਂ ਅਬਿਨਾਸ਼ੀ, ਅਮਰ, ਅਮੋਲ ਪਦਾਰਥ 'ਨਾਮ' ਨੂੰ ਵਿਹਾਜਦੇ ਹਨ । ਗੁਰੂ ਅੰਗਦ ਸਾਹਿਬ ਦਾ ਫੁਰਮਾਨ ਹੈ :

ਮ : ੨ ਜਿਨ੍ਹੀ ਚਲਣੁ ਜਾਣਿਆ, ਸੇ ਕਿਉ ਕਰਹਿ ਵਿਥਾਰ ॥
ਚਲਣ ਸਾਰ ਨਾ ਜਾਣਨੀ, ਕਾਜ ਸਵਾਰਣਹਾਰ ॥

(ਵਾਰ ਸੂਹੀ, ੭—੧)

ਮ : ੨ ਰਾਤਿ ਕਾਰਣਿ ਧਨੁ ਸੰਚੀਐ, ਭਲਕੇ ਚਲਣੁ ਹੋਇ ॥
ਨਾਨਕ ਨਾਲਿ ਨ ਚਲਈ, ਫਿਰਿ ਪਛੁਤਾਵਾ ਹੋਇ ॥

(ਵਾਰ ਸੂਹੀ, ੭—੨)

ਮਾਇਆ ਪਾਸੇ ਲਗਿਆਂ ਅਨੇਕ ਕਮਜ਼ੋਰੀਆਂ ਮਨੁੱਖੀ ਆਚਰਣ ਵਿਚ ਆ ਜਾਂਦੀਆਂ ਹਨ । ਉਨ੍ਹਾਂ ਕਮਜ਼ੋਰੀਆਂ ਨੂੰ ਇਕ ਵਿਸ਼ਾਲ ਸਿਧਾਂਤ ਵਿਚ ਇਕੱਠਾ ਕੀਤਾ ਹੋਇਆ ਹੈ, ਉਹ ਸਿਧਾਂਤ ਹਉਮੈਂ ਦਾ ਹੈ । ਹਉਮੈਂ ਖੁਦਗਰਜ਼ੀ ਹੈ, ਆਪਣੀ ਵਡਿਤਣ ਦਾ ਖਿਆਲ ਹੈ, ਆਪਣੀ ਵੱਖਰੀ ਨਵੇਕਲੀ ਹਸਤੀ ਦੀ ਧੁਨ ਹੈ । ਇਹ ਆਦਮੀ ਸੇਵਾ ਨਹੀਂ ਕਰ ਸਕਦਾ, ਦੂਜਿਆਂ ਨਾਲ ਸਾਂਝ ਨਹੀਂ ਰਖਦਾ । ਹਉਮੈ ਵਾਲੀਆਂ ਕਮਜ਼ੋਰੀਆਂ ਦਾ ਵੇਰਵਾ ਗੁਰੂ ਸਾਹਿਬ ਨੇ ਵਿਸ਼ੇਸ਼ ਕਰਕੇ ਵਾਰ ਆਸਾ ਹੀ ਦੇ ਸਲੋਕਾਂ ਵਿਚ ਦਿੱਤਾ ਹੈ ।

(1) ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ ॥
(2) ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ ॥
(3) ਆਸਕੁ ਏਹੁ ਨਾ ਆਖੀਐ ਜਿ ਲੇਖੈ ਵਰਤੈ ਸੋਇ ॥
(4) ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ ॥

(5) ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ ॥
ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ ॥
(6) ਏਹ ਕਿਨੇਹੀ ਚਾਕਰੀ ਜਿਤੁ ਭਉ ਖਸਮ ਨ ਜਾਇ ॥

ਹਉਮੈ ਵਾਲਾ ਜੋ ਧਰਮ-ਕਰਮ ਵੀ ਕੋਈ ਕਰਦਾ ਹੈ ਤਾਂ ਵਾਪਾਰ ਕਰਦਾ ਹੈ, ਹਿਸਾਬ ਕਰਦਾ ਹੈ ਤੇ ਪ੍ਰਭੂ ਤੋਂ ਹਿਸਾਬ ਨਾਲ ਫਲ ਮੰਗਦਾ ਹੈ। ਇਹ ਆਪਣੀ ਮਰਜ਼ੀ, ਉਸਦੇ ਭਾਣੇ, ਰਜ਼ਾ, ਖੁਸ਼ੀ ਵਿਚ ਲੀਨ ਨਹੀਂ ਕਰਦਾ ਅਤੇ ਕ੍ਰਿਪਾ ਦਾ ਤਕਵਾ ਨਹੀਂ ਰਖਦਾ।

ਪਰ ਆਪਣੇ ਸਮੇਂ ਨੂੰ ਗੁਰੂ ਅੰਗਦ ਸਾਹਿਬ ਨੇ ਕਲਜੁਗ ਕਿਹਾ ਹੈ ਅਤੇ ਉਸ ਦੀ ਵਿਸ਼ੇਸ਼ ਸਮੱਸਿਆ ਇਹ ਦੱਸੀ ਹੈ ਕਿ ਮਾਨਵੀ ਕੀਮਤਾਂ ਹੀ ਉਲਟ ਪੁਲਟ ਹੋ ਗਈਆਂ ਹਨ। ਸਮਾਜ ਵਿਚ ਚੋਰ-ਉਚੱਕੇ ਚੌਧਰੀ ਹਨ, ਕੰਗਾਲਾਂ ਨੂੰ ਧਨੀ ਮੰਨਿਆ ਜਾਂਦਾ ਹੈ, ਅੰਨ੍ਹਿਆਂ ਨੂੰ ਪਾਰਖੂ ਕਿਹਾ ਜਾਂਦਾ ਹੈ, ਇਲਤੀ ਤੇ ਸ਼ਰਾਰਤੀ ਨੂੰ ਚੋਧਰੀ ਥਾਪਿਆ ਜਾਂਦਾ ਹੈ ਕੂੜੇ ਤੇ ਉਚੱਕੇ ਹਰ ਮਜਲਸ ਵਿਚ ਪ੍ਰਧਾਨ ਬਣੇ ਬੈਠੇ ਹਨ। ਭਾਵ, ਸਮਾਜ ਵਿਚ ਧਨ ਦੀ ਪੂਜਾ ਹੈ, ਸਦਾਚਾਰ ਦੀ ਨਹੀਂ—ਜੋ ਆਚਰਨ ਕਰਕੇ ਕੰਗਾਲ ਹਨ ਪਰ ਪਾਪ ਨਾਲ ਪੈਸਾ ਕਮਾਕੇ ਧਨਾਢ ਹੋ ਗਏ ਹਨ, ਉਨ੍ਹਾਂ ਦਾ ਸਤਿਕਾਰ ਹੈ, ਜੋ ਪੜ੍ਹੇ-ਲਿਖੇ ਹਨ ਪਰ ਆਚਾਰ ਵਾਲੇ ਨਹੀਂ, ਉਨ੍ਹਾਂ ਨੂੰ ਪੰਡਿਤ ਮੰਨਿਆ ਜਾਣਾ ਵੀ ਉਲਟੀ ਦਸ਼ਾ ਹੈ; ਜਿਹੜੇ ਨਿਆਂ-ਪਰਖ ਕਰਨਾ ਨਹੀਂ ਜਾਣਦੇ, ਉਨ੍ਹਾਂ ਨੂੰ ਧਨਾਢ ਹੋਣ ਕਰਕੇ ਨਿਆਂ ਦੀ ਕੁਰਸੀ ਦੇ ਦਿੱਤੀ ਜਾਂਦੀ ਹੈ; ਜੋ ਨੌਸਰਬਾਜ਼ ਹਨ ਤੇ ਚੁਕੀ-ਚੁਕਾਈ ਵੀ ਕਰਦੇ ਹਨ, ਉਹ ਪ੍ਰਧਾਨ ਸਮਝੇ ਜਾਂਦੇ ਹਨ। ਗੁਰ ਸਾਹਿਬ ਦਾ ਸਲੋਕ ਇਹ ਹੈ :

ਨਾਉ ਫਕੀਰੈ ਪਾਤਿਸਾਹੁ ਮੂਰਖ ਪੰਡਿਤੁ ਨਾਉ ॥
ਅੰਧੇ ਕਾ ਨਾਉ ਪਾਰਖੂ ਏਵੈ ਕਰੇ ਗੁਆਉ ॥
ਇਲਤਿ ਕਾ ਨਾਉ ਚਉਧਰੀ ਕੂੜੀ ਪੂਰੇ ਥਾਉ ॥
ਨਾਨਕ ਗੁਰਮੁਖਿ ਜਾਣੀਐ ਕਲਿ ਕਾ ਏਹੁ ਨਿਆਉ ॥੧॥

(ਵਾਰ ਮਲਾਰ, ੧, ੨੨—੧)

ਗੁਰੂ ਨਾਨਕ ਸਾਹਿਬ ਨੇ ਮੂਲ ਰੂਪ ਵਿਚ ਕਲਜੁਗ ਬਾਰੇ ਧਾਰਨਾ ਇਹੋ ਲਈ ਹੈ ਪਰ ਉਨ੍ਹਾਂ ਦੇ ਬਿਆਨ ਵਿਚ ਜੀਵਨ ਦੇ ਕਈ ਪੱਖਾਂ ਵੱਲ ਸੰਕੇਤ ਕੀਤਾ ਮਿਲਦਾ ਹੈ ਜਿਨ੍ਹਾਂ ਵਿਚ ਗਿਰਾਵਟ ਆਈ ਹੋਈ ਸੀ ਤੇ ਵੇਰਵਾ ਵੀ ਬਰੀਕੀ ਨਾਲ ਦਿੱਤਾ ਹੈ। ਪਹਿਲੀ ਗੱਲ, ਉਨ੍ਹਾਂ ਇਹ ਕਹੀ ਹੈ ਕਿ ਕਲਜੁਗ ਮਨੁੱਖਾਂ ਦੀ ਕਿਸੇ ਸਮੇਂ ਦੀ ਪਤਨ ਤੇ ਗਿਰਾਵਟ ਵਿਚ ਆਈ ਬ੍ਰਿਤੀ ਦਾ ਨਾਂ ਹੈ, ਨਾ ਕਿ ਕਿਸੇ ਸਮੇਂ ਵੰਡ ਜਾਂ ਕਾਲ ਦਾ। ਬ੍ਰਹਮੰਡ ਤੇ ਸਮਾਂ ਤਾਂ ਨਿਰੰਤਰ ਚਲਦੇ ਰਹਿੰਦੇ ਹਨ ਪਰ ਮਨੁੱਖੀ ਬ੍ਰਿਤੀ, ਸੁਭਾ, ਸਦਾਚਾਰ ਡਿਗਦੇ ਡੋਲਦੇ ਤੇ ਬਦਲਦੇ ਰਹਿੰਦੇ ਹਨ। ਕਲਜੁਗ ਤਾ ਪਤਨ ਦੀ ਬ੍ਰਿਤੀ ਹੈ।

ਸੋਈ ਚੰਦੁ ਚੜਹਿ ਸੇ ਤਾਰੇ ਸੋਈ ਦਿਨੀਅਰੁ ਤਪਤ ਰਹੈ ॥
ਸਾ ਧਰਤੀ ਸੋ ਪਉਣੁ ਝੁਲਾਰੇ ਜੁਗ ਜੀਅ ਖੇਲੇ ਥਾਵ ਕੈਸੇ ॥੧॥

(ਰਾਮਕਲੀ, ਮਹਲਾ ੧, ਅਸ਼ਟਪਦੀ—੧)

ਇਸੇ ਅਸ਼ਟਪਦੀ ਵਿਚ ਆਪ ਨੇ ਮਨੁਖੀ ਬ੍ਰਿਤੀ ਦੀ ਗਿਰਾਵਟ ਦੇ ਵੇਰਵੇ ਇਹ ਦਿੱਤੇ ਹਨ :

(1) ਹੋਵੈ ਪਰਵਾਣਾ ਕਰਹਿ ਧਿਙਾਣਾ ਕਲਿ ਲਖਣ ਵੀਚਾਰਿ ॥
(2) ਜੇ ਕੋ ਜਤੁ ਕਰੇ ਸੋ ਛੀਜੈ ਤਪ ਘਰਿ ਤਪੁ ਨਾ ਹੋਈ ॥
(3) ਜੇ ਕੋ ਨਾਉ ਲਏ ਬਦਨਾਵੀ ਕਲਿ ਕੇ ਲਖਣ ਏਈ ॥
(4) ਜਿਸੁ ਸਿਕਦਾਰੀ ਤਿਸਹਿ ਖੁਆਰੀ ਚਾਕਰ ਕੇਹੇ ਡਰਣਾ ॥
(5) ਜਾ ਸਿਕਦਾਰੈ ਪਵੈ ਜੰਜੀਰੀ ਤਾ ਚਾਕਰ ਹਥਹੁ ਮਰਣਾ ॥

ਇਹ ਹੈ ਉਲਟੀ ਹੋਈ ਬ੍ਰਿਤੀ ਜਿਹੜੀ ਧਿਙਾਣਾ ਕਰਨ ਵਾਲੇ ਨੂੰ ਪ੍ਰਧਾਨ ਚੌਧਰੀ ਥਾਪ ਦਿੰਦੀ ਹੈ—'ਇਲਤਿ ਕਾ ਨਾਉ ਚੌਧਰੀ ਕੂੜੀ ਪੂਰੇ ਥਾਉ'। ਇਹ ਬ੍ਰਿਤੀ ਹੈ ਜਿਸ ਵਿਚ ਸਚ ਦੇ ਮਾਰਗ ਤੇ ਚਲਣ ਵਾਲੇ ਨੂੰ ਨੁਕਸਾਨ ਹੈ ਅਤੇ ਝੂਠ ਜਿੱਤਦਾ ਹੈ। ਇਹ ਦਸ਼ਾ ਹੈ ਜਦੋਂ ਭਗਤੀ-ਸਿਮਰਨ ਕਰਨ ਵਾਲੇ ਉਤੇ ਤੁਹਮਤਾਂ ਲਗਦੀਆਂ ਹਨ ਅਤੇ ਬਦਫੈਲੀਆਂ ਕਰਨ ਵਾਲੇ ਸਾਊ ਸਮਝੇ ਜਾਂਦੇ ਹਨ। ਇਹ ਬ੍ਰਿਤੀ ਹੈ ਜਦੋਂ ਵਫ਼ਾ ਨਹੀਂ ਹੈ, ਵਿਸ਼ਵਾਸਘਾਤ ਹੈ ਤੇ ਨਿਮਕ ਹਰਾਮੀ ਹੈ। ਇਸ ਗਿਰੀ ਹੋਈ ਸਮਾਜਕ ਦਸ਼ਾ ਦਾ ਨਾਂ ਕਲਜੁਗ ਹੈ।

ਪਰ ਇਹ ਕਲਜੁਗ ਆਉਂਦਾ ਤਦ ਹੈ ਜਦੋਂ ਸਮਾਜ ਵਿਚ ਰਾਜਸੀ, ਧਾਰਮਿਕ ਸਭਿ-ਆਚਾਰਕ ਗਿਰਾਵਟ, ਗੁਲਾਮੀ ਆ ਜਾਂਦੇ ਹਨ। ਰਾਜਸੀ ਪਰਾਧੀਨਤਾ ਆਉਣ ਨਾਲ ਹਰ ਪ੍ਰਕਾਰ ਦੀ ਗਿਰਾਵਟ ਆ ਜਾਂਦੀ ਹੈ। ਗੁਰੂ ਨਾਨਕ ਸਾਹਿਬ ਨੇ ਕਲਜੁਗ ਦੇ ਇਸ ਪੱਖ ਦਾ ਵੀ ਉਪਰਲੀ ਅਸ਼ਟਪਦੀ ਵਿਚ ਹੀ ਵਿਸ਼ਲੇਸ਼ਣ ਕੀਤਾ ਹੈ :

(1) ਕਲਿ ਕਲਵਾਲੀ ਸਰਾ ਨਿਬੇੜੀ ਕਾਜੀ ਕ੍ਰਿਸਨਾ ਹੋਆ ॥
ਬਾਣੀ ਬ੍ਰਹਮਾ ਬੇਦੁ ਅਥਰਬਣੁ ਕਰਣੀ ਕੀਰਤਿ ਲਹਿਆ ॥ ੫ ॥
(2) ਪਤਿ ਵਿਣੁ ਪੂਜਾ ਸਤ ਵਿਣੁ ਸੰਜਮੁ ਜਤ ਵਿਣੁ ਕਾਹੇ ਜਨੇਊ ॥
ਨਾਵਹੁ ਧੋਵਹੁ ਤਿਲਕੁ ਚੜਾਵਹੁ ਸੁਚ ਵਿਣੁ ਸੋਚ ਨਾ ਹੋਈ ॥ ੬ ॥
(3) ਕਲਿ ਪਰਵਾਣੁ ਕਤੇਬ ਕੁਰਾਣੁ ॥
ਪੋਥੀ ਪੰਡਿਤ ਰਹੇ ਪੁਰਾਣ ॥
ਨਾਨਕ ਨਾਉ ਭਇਆ ਰਹਮਾਣੁ ॥ ੭ ॥

ਰਾਜਸੀ ਪਰਾਧੀਨਤਾ ਕਾਰਨ ਆਈ ਧਾਰਮਕ ਤੇ ਸਭਿਆਚਾਰਕ ਗਿਰਾਵਟ ਨੂੰ ਗੁਰੂ ਸਾਹਿਬ ਨੇ ਵਾਰ ਆਸਾ ਵਿਚ ਸੰਕੋਚ ਨਾਲ ਦਸਿਆ ਹੈ :

ਕਲਿ ਮਹਿ ਬੇਦੁ ਅਥਰਬਣੁ ਹੂਆ ਨਾਉ ਖੁਦਾਈ ਅਲਹੁ ਭਇਆ ॥
ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ ਕੀਆ ॥

(ਵਾਰ ਆਸਾ, ੧੩, ੨)

ਤੁਰਕ-ਪਠਾਣੀ ਰਾਜ (ਅਮਲ) ਹੋਣ ਨਾਲ ਲੋਕਾਂ ਦੇ ਧਾਰਮਕ ਵਿਸ਼ਵਾਸ ਅਤੇ ਸਭਿਆਚਾਰ (ਪੁਸ਼ਾਕ ਆਦਿ) ਮੁਸਲਮਾਣੀ ਹੋ ਗਏ ਹਨ, ਗੈਰਤ ਨਹੀਂ ਰਹੀ, ਅਣਖ ਮਰ ਗਈ ਹੈ ਤੇ ਹਰ ਤਰ੍ਹਾਂ ਦੀ ਗਿਰਾਵਟ ਆ ਗਈ ਹੈ।

ਸਮੇਂ (ਕਾਲ) ਦੀ ਇਹ ਸਥਿਤੀ ਸੀ ਜਿਸ ਦਾ ਸੁਧਾਰ ਗੁਰੂ ਨਾਨਕ ਦੇਵ ਤੇ ਗੁਰੂ ਅੰਗਦ ਦੇਵ ਕਰ ਰਹੇ ਸਨ—ਪਰਾਧੀਨਤਾ ਹਟੇ, ਆਪਣੇ ਧਰਮ, ਧਰਮ-ਪੁਸਤਕਾਂ ਦਾ ਮਾਣ ਜਾਗੇ, ਆਪਣੇ ਸਭਿਆਚਾਰ ਤੇ ਦੇਸ਼ ਲਈ ਪਿਆਰ ਬਣੇ। ਤਦ ਹੀ ਸਦਾਚਾਰ ਤੇ ਅਧਿਆਤਮਕਤਾ ਦਾ ਕੋਈ ਮਿਆਰ ਸੰਭਵ ਹੋ ਸਕਦਾ ਹੈ। ਪਰਾਧੀਨ ਲੋਕ ਭਗਤ ਨਹੀਂ ਹੋ ਸਕਦੇ, ਉਚੇ ਆਚਰਨ ਵਾਲੇ ਤੇ ਸਭਿਆਚਾਰ ਵਾਲੇ ਨਹੀਂ ਹੋ ਸਕਦੇ। ਇਹ ਉਨ੍ਹਾਂ ਦੀ ਧਾਰਨਾ ਸੀ।

(2) **ਸੰਸਾਰਕ ਜੀਵਨ ਦੀ ਯਥਾਰਥਕਤਾ** : ਸਮਾਂ ਗਿਰਾਵਟ ਦਾ ਸੀ ਪਰ ਜੀਵਨ ਤੋਂ ਨਠਣ ਦਾ ਉਪਦੇਸ਼ ਨਾ ਗੁਰੂ ਨਾਨਕ ਦੇ ਸਕਦੇ ਸਨ, ਨਾ ਗੁਰੂ ਅੰਗਦ। ਗੁਰੂ ਨਾਨਕ ਦੇਵ ਜੀ ਨੇ ਸੰਸਾਰਕ ਜੀਵਨ ਦੀ ਯਥਾਰਥਕਤਾ ਤੇ ਬਲ ਦਿੱਤਾ। ਸੰਸਾਰ ਨੂੰ ਪਹਿਲਾਂ ਸਚ ਮੰਨਿਆ; ਜੇ ਸੰਸਾਰ ਹੀ ਸਚ ਨਾ ਹੋਵੇ ਤਦ ਜੀਵਨ ਕਿਵੇਂ ਸਚ ਹੋ ਸਕਦਾ ਹੈ ? ਗੁਰੂ ਨਾਨਕ ਨੇ ਦਸਿਆ :

ਸਚੇ ਤੇਰੇ ਖੰਡ ਸਚੇ ਬ੍ਰਹਮੰਡ ॥
ਸਚੇ ਤੇਰੇ ਲੋਅ ਸਚੇ ਆਕਾਰ ॥
ਸਚੇ ਤੇਰੇ ਕਰਣੇ ਸਰਬ ਬੀਚਾਰ ॥
ਸਚਾ ਤੇਰਾ ਅਮਰੁ ਸਚਾ ਦੀਬਾਣੁ ॥
ਸਚਾ ਤੇਰਾ ਹੁਕਮੁ ਸਚਾ ਫੁਰਮਾਣੁ ॥
ਸਚਾ ਤੇਰਾ ਕਰਮੁ ਸਚਾ ਨੀਸਾਣੁ ॥
ਸਚੇ ਤੁਧੁ ਆਖਹਿ ਲਖ ਕਰੋੜਿ ॥
ਸਚੈ ਸਭਿ ਤਾਣਿ ਸਚੈ ਸਭ ਜੋਰਿ ॥
ਸਚੀ ਤੇਰੀ ਸਿਫਤਿ ਸਚੀ ਸਾਲਾਹ ॥
ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹ ॥

(ਵਾਰ ਆਸਾ, ੨—੧)

ਗੁਰੂ ਅੰਗਦ ਸਾਹਿਬ ਨੇ ਇਸੇ ਧਾਰਨਾਂ ਨੂੰ ਲਿਆ ਅਤੇ ਜੀਵਨ ਘੋਲ ਲਈ ਮਨੁੱਖਤਾ ਨੂੰ ਤਤਪਰ ਕੀਤਾ। ਜੇ ਜੀਵਨ ਖੇਡ ਹੀ ਝੂਠੀ ਹੈ ਕਿਸੇ ਸੁਧਾਰ ਦੀ ਲੋੜ ਨਹੀਂ, ਭਾਵੇਂ ਪਰਾਧੀਨਤਾ ਹੈ ਜਾਂ ਧਾਰਮਕ-ਸਭਿਆਚਾਰਕ ਪਤਨ ਹੈ। ਪਰ ਨਹੀਂ, ਗੁਰੂ ਅੰਗਦ ਨੇ ਜੀਵਨ ਨੂੰ ਸੱਚ ਮੰਨਿਆ ਹੈ ਅਤੇ ਉਸ ਵਿਚਲੇ ਨਿਜ਼ਾਮ ਨੂੰ ਪਰਵਾਨ ਕੀਤਾ।

ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥
ਇਕਨ੍ਹਾ ਹੁਕਮਿ ਸਮਾਇ ਲਏ ਇਕਨ੍ਹਾ ਹੁਕਮੇ ਕਰੇ ਵਿਣਾਸੁ ॥
ਇਕਨ੍ਹਾ ਭਾਣੈ ਕਢਿ ਲਏ ਇਕਨ੍ਹਾ ਮਾਇਆ ਵਿਚਿ ਨਿਵਾਸੁ ॥
ਏਵ ਭਿ ਆਖਿ ਨ ਜਾਪਈ ਜਿ ਕਿਸੈ ਆਣੈ ਰਾਸਿ ॥
ਨਾਨਕ ਗੁਰਮੁਖਿ ਜਾਣੀਐ ਜਾ ਕਉ ਆਪਿ ਕਰੇ ਪਰਗਾਸੁ ॥ ੩ ॥

(ਵਾਰ ਆਸਾ, ੨—੩)

ਜੀਵਨ ਨਿਯਮਬਧ ਹੈ। ਪਤਨ ਦੇ ਵੀ ਨਿਯਮ ਹਨ ਅਤੇ ਉਥਾਨ ਦੇ ਵੀ

ਨਿਯਮ ਹਨ । ਹਰ ਰੰਗ ਵਿਚ ਪਰਮਾਤਮਾ ਆਪ ਹੀ ਹੈ । ਪਰ ਰੰਗ ਨਿਯਮਾਂ ਅਨੁਸਾਰ ਹੀ ਆਉਂਦੇ ਤੇ ਜਾਂਦੇ ਹਨ ।

ਆਪੇ ਸਾਜੇ ਕਰੇ ਆਪਿ ਜਾਈ ਭਿ ਰਖੈ ਆਪਿ ॥
ਤਿਸੁ ਵਿਚਿ ਜੰਤ ਉਪਾਇਕੈ ਦੇਖੈ ਥਾਪਿ ਉਥਾਪਿ ॥
ਕਿਸ ਨੋ ਕਹੀਐ ਨਾਨਕਾ ਸਭੁ ਕਿਛੁ ਆਪੇ ਆਪਿ ॥੩॥

(ਵਾਰ ਆਸਾ, ੨੪—੨)

ਜਗਤ-ਖੇਲ ਬਾਰੇ ਜਪੁਜੀ ਦੇ ਅੰਤ ਉੱਤੇ ਗੁਰੂ ਨਾਨਕ ਸਾਹਿਬ ਦਾ ਇਹ ਸਲੋਕ ਹੈ :

ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥
ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥
ਚੰਗਿਆਈਆ ਬੁਰਿਆਈਆਂ ਵਾਚੈ ਧਰਮੁ ਹਦੂਰਿ ॥
ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥
ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥

ਹਰ ਮਨੁੱਖ ਸਰੀਰਕ ਬਣਤਰ ਕਰਕੇ ਇਕੋ ਕੁਝ ਹੈ, ਸਰੀਰਕ ਜੀਵਨ ਦੀ ਚਾਲ ਵੀ ਇਕੋ ਹੈ । ਹਰ ਮਨੁੱਖ, ਹਵਾ, ਪਾਣੀ, ਖ਼ੁਰਾਕ ਆਸਰੇ ਜ਼ਿੰਦਾ ਹੈ । ਪਰ ਹਰ ਮਨੁੱਖ ਦੇ ਕਰਮ ਉਸ ਨੂੰ ਦੂਜੇ ਤੋਂ ਨਿਖੇੜਦੇ ਹਨ । ਕਿਸੇ ਦੇ ਕਰਮ ਸ੍ਰੇਸ਼ਟ ਹਨ ਤੇ ਉਹ ਪਰਮਾਤਮਾ ਦੇ ਨੇੜੇ ਹੁੰਦਾ ਜਾ ਰਿਹਾ ਹੈ, ਕਿਸੇ ਦੇ ਮਾੜੇ ਹਨ ਤੇ ਉਹ ਸੰਪੂਰਣਤਾ ਜੋ ਕਿ ਪ੍ਰਭੂ ਹੈ, ਤੋਂ ਦੂਰ ਹਟਦਾ ਜਾ ਰਿਹਾ ਹੈ ।

ਗੁਰੂ ਅੰਗਦ ਸਾਹਿਬ ਨੇ ਮਾਝ ਦੀ ਵਾਰ ਵਿਚ ਇਸੇ ਸਲੋਕ ਦੀ ਇੰਨ-ਬਿੰਨ ਤਾਕੀਦ ਕੀਤੀ ਹੈ । ਇਸਨੂੰ ਆਪਣੀ ਵਿਚਾਰਧਾਰਾ ਦਾ ਮੂਲ ਆਧਾਰ ਮੰਨਿਆ ਹੈ । ਮਨੁੱਖ ਲਈ ਕਰਮ ਹੀ ਮਹਾਨ ਹਨ । ਜਿਤਨਾ ਉਹ ਕਰਮ ਵਿਚ ਕਰਤਾਰੀ ਹੈ ਉਤਨਾ ਹੀ ਉਹ ਮਨੁੱਖਤਾ ਲਈ ਸੁਖਾਵਾਂ ਤੇ ਕਲਿਆਣਕਾਰੀ ਹੈ । ਚੰਗੇ ਕਰਮ ਵਾਲਾ ਮਨੁੱਖ ਆਪਣੀ ਸ੍ਰੇਸ਼ਟ ਬਿਰਤੀ ਕਾਰਨ ਦੂਜਿਆਂ ਨੂੰ ਨਿਰਮਲ ਤੇ ਪਵਿੱਤਰ ਕਰਦਾ ਹੈ ਜਿਸ ਕਾਰਨ ਉਹ ਮੁਕਤੀ ਪ੍ਰਾਪਤੀ ਦੇ ਸਮਰੱਥ ਹੋ ਜਾਂਦੇ ਹਨ । ਸਰੀਰਕ ਮਹਾਨਤਾ ਮਨੁੱਖ ਦੀ ਅਸਲ ਮਹਾਨਤਾ ਨਹੀਂ ਹੈ, ਬਿਰਤੀ ਦੀ ਮਹਾਨਤਾ ਉਸ ਦੀ ਸ੍ਰੇਸ਼ਟਤਾ ਹੈ ।

ਹਉਮੈ-ਨਿਵਿਰਤੀ ਮਨੁੱਖੀ ਸੰਪੂਰਣਤਾ ਲਈ ਜ਼ਰੂਰੀ ਹੈ । ਪਰ ਹਉਮੈ ਦਾ ਉਸਾਰੂ ਕਰਤੱਵ ਵੀ ਹੈ । ਗੁਰੂ ਨਾਨਕ ਸਾਹਿਬ ਅਤੇ ਗੁਰੂ ਅੰਗਦ ਸਾਹਿਬ ਨੇ ਹਉਮੈ ਦੇ ਉਸਾਰੂ-ਪੱਖ ਨੂੰ ਅੱਖੋਂ ਉਹਲੇ ਨਹੀਂ ਹੋਣ ਦਿੱਤਾ ਕਿਉਂਕਿ ਹਉਮੈ ਬਿਨਾਂ ਚੰਗਾ ਜੀਵਨ ਵੀ ਅਸੰਭਵ ਹੋ ਜਾਂਦਾ ਹੈ । ਗੁਰੂ ਨਾਨਕ ਸਾਹਿਬ ਨੇ ਦੱਸਿਆ ਹੈ ਕਿ ਹਉਮੈ ਦੇ ਭਾਵ ਕਰਕੇ ਹੀ 'ਸਚਿਆਰ' ਤੇ 'ਕੂੜਿਆਰ', 'ਪਾਪ' ਤੇ 'ਪੁੰਨ' ਦੀ ਸੋਝੀ ਹੈ । ਇਸ ਤਰ੍ਹਾਂ ਗੁਰੂ ਅੰਗਦ ਸਾਹਿਬ ਨੇ ਮੰਨਿਆ ਹੈ ਕਿ 'ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ

ਮਾਹਿ'। ਸ਼ਬਦ ਦੀ ਕਮਾਈ ਕਰਨ ਵਾਲੀ ਨਿਰਮਲ ਹਉਮੈ ਦਾਰੂ ਹੈ। ਹਉਮੈ ਹਸਤੀ ਦਾ ਅਹਿਸਾਸ ਹੈ ਤੇ ਫਿਰ ਸ਼ਖ਼ਸੀਅਤ ਦਾ ਅਹਿਸਾਸ ਹੈ।

### 3. ਜੀਵਨ-ਜਾਚ

ਜੇ ਜੀਵਨ ਸੱਚ ਹੈ ਤਦ ਤੇ ਜੀਵਨ ਵਿਚ ਆਈ ਗਿਰਾਵਟ ਦੂਰ ਕਰਨੀ ਚਾਹੀਦੀ ਹੈ। ਇਸ ਲਈ ਨਰੋਈ ਜੀਵਨ-ਜਾਚ ਲੋੜੀਂਦੀ ਹੈ। ਸਿਮਰਨ, ਭਗਤੀ, ਜੀਵਨ-ਜਾਚ ਹਨ ਜਾਂ ਇਨ੍ਹਾਂ ਸਾਧਨਾਂ ਨਾਲ ਸਹੀ ਜੀਵਨ-ਜਾਚ ਪ੍ਰਾਪਤ ਹੁੰਦੀ ਹੈ। ਗੁਰੂ ਅੰਗਦ ਸਾਹਿਬ ਨੇ ਕਈ ਸੰਕੇਤ ਜੀਵਨ-ਰਹਿਣੀ, ਜੀਵਨ-ਜਾਚ ਦੀ ਸਾਧਨਾ ਤੇ ਜੀਵਨ-ਉੱਦੇਸ਼ ਬਾਰੇ ਕੀਤੇ ਹਨ। ਜੀਵਨ-ਜਾਚ ਨੂੰ ਧਰਮ ਕਹਿੰਦੇ ਹਨ ਅਤੇ ਇਹ ਧਰਮ ਸਭ ਮਨੁੱਖਤਾ ਦਾ ਇਕੋ ਹੈ।

ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ ॥

(ਵਾਰ ਆਸਾ, ੧੨—੩)

## (ੲ) ਸੰਪੂਰਣਤਾ

ਸ੍ਵੈ-ਪੂਰਣਤਾ ਜੀਵਨ ਦਾ ਉੱਦੇਸ਼ ਹੈ। ਆਸਤਕ ਸਤਾ ਤੇ ਪੂਰਣਤਾ ਤਦ ਹੈ ਜੇ ਪੂਰੇ ਨਾਲ ਸਬੰਧ ਬਣ ਜਾਵੇ। ਪ੍ਰਭੂ ਪੂਰਾ ਹੈ, ਗੁਰੂ ਪੂਰਾ ਹੈ। ਪੂਰੇ ਗੁਰੂ ਦੇ ਦੱਸੇ ਰਾਹ ਤੇ ਤੁਰਨ ਨਾਲ ਜੀਵਨ-ਸੰਪੂਰਣਤਾ ਮਿਲਦੀ ਹੈ। ਪੂਰਣਤਾ ਨੂੰ ਪ੍ਰਾਪਤ ਹੋਏ ਲੋਕ ਸ੍ਰੇਸ਼ਟਤਮ ਧੁਨ ਵਿਚ ਮਸਤ, ਲਗਨ ਵਿਚ, ਜੀਂਦੇ ਹਨ। ਇਹ ਹਰ ਤਰ੍ਹਾਂ ਆਜ਼ਾਦ, ਮੁਕਤਿ ਹੁੰਦੇ ਹਨ। ਇਹ ਸੰਸਾਰਕ ਆਸ਼ਾ-ਤ੍ਰਿਸ਼ਨਾ ਤੋਂ ਮੁਕਤ ਹਨ। ਇਹ ਸ਼ਾਹ-ਪਾਤਸ਼ਾਹ ਹਨ, ਕੰਗਾਲ ਨਹੀਂ।

ਸੇਈ ਪੂਰੇ ਸਾਹ ਜਿਨੀ ਪੂਰਾ ਪਾਇਆ ॥
ਅਠੀ ਵੇਪਰਵਾਹ ਰਹਨਿ ਇਕਤੈ ਰੰਗਿ ॥
ਦਰਸਨਿ ਰੂਪਿ ਅਥਾਹ ਵਿਰਲੇ ਪਾਈਅਹਿ ॥
ਕਰਮਿ ਪੂਰੇ ਪੂਰਾ ਗੁਰੂ ਪੂਰਾ ਜਾਕਾ ਬੋਲੁ ॥
ਨਾਨਕ ਪੂਰਾ ਜੇ ਕਰੇ ਘਟੈ ਨਾਹੀ ਤੋਲੁ ॥੨॥

(ਵਾਰ ਮਾਝ, ੧੭—੨)

ਇਹ ਆਚਰਨ ਤੇ ਆਤਮਕ ਦਸ਼ਾ ਦੀ ਅਮੀਰੀ ਹੈ। ਇਹ ਜੀਵਨ ਇਕ ਵਾਰੀ ਪ੍ਰਾਪਤ ਹੋ ਜਾਵੇ, ਫਿਰ ਹਾਣ ਨਹੀਂ ਹੁੰਦਾ। ਪ੍ਰਭੂ ਦਾ ਹਾਣ ਨਹੀਂ ਹੋ ਸਕਦਾ।

ਅਗੀ ਪਾਲਾ ਕਿ ਕਰੇ ਸੂਰਜ ਕੇਹੀ ਰਾਤਿ ॥
ਚੰਦ ਅਨੇਰਾ ਕਿ ਕਰੇ ਪਉਣ ਪਾਣੀ ਕਿਆ ਜਾਤਿ ॥
ਧਰਤੀ ਚੀਜੀ ਕਿ ਕਰੇ ਜਿਸੁ ਵਿਚਿ ਸਭੁ ਕਿਛੁ ਹੋਇ ॥
ਨਾਨਕ ਤਾ ਪਤਿ ਜਾਣੀਐ ਜਾ ਪਤਿ ਰਖੈ ਸੋਇ ॥

(ਵਾਰ ਮਾਝ, ੨੬—੨)

## (ਅ) ਇੰਦ੍ਰੀ-ਜੀਵਨ

ਸ੍ਵੈ-ਪੂਰਣਤਾ ਦਾ ਜੀਵਨ ਅੰਦਰ ਦੀ ਅਮੀਰੀ ਹੈ। ਇਹ ਅੰਤਰਮੁਖੀ ਜੀਵਨ ਹੈ, ਬਾਹਰਮੁਖੀ ਨਹੀਂ। ਜਿਸ ਨੂੰ ਤ੍ਰਿਸ਼ਨਾ ਹੈ ਉਸ ਨੂੰ ਇੰਦਰੇ ਦੌੜਾਈ ਫਿਰਦੇ ਹਨ। ਰੂਪ, ਰਸ, ਸਪਰਸ਼, ਗੰਧ ਜਿਸ ਨੂੰ ਨਹੀਂ ਛਡਦੇ, ਉਹ ਅਧੂਰਾ ਹੈ। ਜੋ ਬ੍ਰਹਮੰਡ ਵਿਚ ਹੈ ਉਹ ਅੰਦਰ ਵੀ ਹੈ। ਜਿਸ ਨੂੰ ਉਹ ਅੰਦਰ ਦੇ ਭੇਦ ਮਿਲ ਜਾਣ, ਉਹੋ ਪੂਰਣ ਹੈ। ਪੂਰਣਤਾ ਅੰਦਰ ਦਾ ਲੱਛਣ ਹੈ। ਗੁਰੂ ਅੰਗਦ ਸਾਹਿਬ ਨੇ ਇਸ ਪ੍ਰਕਾਰ ਦੀ ਪੂਰਣਤਾ ਤੇ ਮੁੜ ਮੁੜ ਬਲ ਦਿੱਤਾ ਹੈ।

ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ ॥
ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ ॥
ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ ॥
ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ ॥

(ਵਾਰ ਮਾਝ, ੩—੧)

ਬਾਹਰ ਦੀ ਸੁਰਤਿ, ਅੰਦਰਲੇ ਜੀਵਨ ਵਿਚ ਪ੍ਰਵਿਰਤ ਹੁੰਦੀ ਹੈ। ਇਹ ਸੁਰਤਿ ਪ੍ਰਭੂ ਨੂੰ ਜਾ ਮਿਲਦੀ ਹੈ। ਕਿਵੇਂ :

ਭੈ ਕੇ ਚਰਣ ਕਰ ਭਾਵ ਕੇ ਲੋਇਣ ਸੁਰਤਿ ਕਰੇਇ ॥
ਨਾਨਕੁ ਕਹੈ ਸਿਆਣੀਏ ਇਵ ਕੰਤ ਮਿਲਾਵਾ ਹੋਇ ॥

(ਵਾਰ ਮਾਝ, ੩ – ੨)

ਅਦਬ ਤੇ ਪ੍ਰੇਮ ਦੇ ਜੀਵਨ ਨਾਲ ਆਤਮ-ਉਸਾਰੀ ਹੁੰਦੀ ਹੈ।

ਬਾਹਰਲੇ ਜੀਵਨ ਵਿਚ ਰਜੇਵਾਂ ਨਹੀਂ ਹੈ ਤੇ ਇਹ ਪੂਰਣਤਾ ਕਿਥੇ ਹੋ ਸਕਦੀ ਹੈ? ਗੁਣੀ ਨਿਧਾਨ ਪ੍ਰਭੂ ਵਿਚ ਸਮਾ ਜਾਣ ਨਾਲ ਹੀ ਪੂਰਣਤਾ ਹੈ।

ਆਖਣੁ ਆਖਿ ਨ ਰਜਿਆ, ਸੁਨਣਿ ਨ ਰਜੇ ਕੰਨ ॥
ਅਖੀ ਦੇਖਿ ਨ ਰਜੀਆ, ਗੁਣ ਗਾਹਕ ਇਕ ਵੰਨ ॥
ਭੁਖਿਆ ਭੁਖਿ ਨ ਉਤਰੈ ਗਲੀ ਭੁਖ ਨ ਜਾਇ ॥
ਨਾਨਕ ਭੁਖਾ ਤਾ ਰਜੈ ਜਾ ਗੁਣ ਕਹਿ ਗੁਣੀ ਸਮਾਇ ॥

(ਵਾਰ ਮਾਝ, ੧੯—੨)

ਅੰਦਰ ਦਾ ਜੀਵਨ ਸੰਸਾਰਕ ਪਦਾਰਥਾਂ ਦਾ ਜੀਵਨ ਨਹੀਂ ਹੈ। ਬਾਹਰਲਾ ਵਿਸਥਾਰ ਰੋਕਣ ਨਾਲ ਹੀ ਅੰਦਰ ਦੀ ਉੱਨਤੀ ਹੈ।

ਜਿਨੀ ਚਲਣੁ ਜਾਣਿਆ ਸੇ ਕਿਉ ਕਰਹਿ ਵਿਥਾਰ ॥
ਚਲਣ ਸਾਰ ਨ ਜਾਣਨੀ ਕਾਜ ਸਵਾਰਣਹਾਰ ॥

(ਵਾਰ ਸੂਹੀ, ੭—੧)

## (ੲ) ਨਿਤਨੇਮ

ਸ੍ਵੈ-ਪੂਰਣਤਾ ਦਾ ਜੀਵਨ ਪੂਰਨ ਅੰਤਰੀਵ ਜ਼ਬਤ ਦਾ ਜੀਵਨ ਹੈ। ਪ੍ਰੇਮ ਦਾ ਜੀਵਨ ਨੇਮ ਦੀ ਪਾਲਣਾ ਦਾ ਜੀਵਨ ਹੈ। ਪ੍ਰੇਮ ਹੈ ਨਾਮ ਦਾ ਜੀਵਨ। ਪਰ ਨਾਮ ਦੇ ਜੀਵਨ ਦੇ ਕੁਝ ਰੂਪ ਹਨ—ਇਸ਼ਨਾਨ, ਸਿਮਰਨ, ਕਿਰਤ, ਪਾਠ, ਆਦਿ। ਪੂਰਣਤਾ ਦੀ ਉਸਾਰੀ ਧੀਰੇ ਧੀਰੇ ਹੁੰਦੀ ਹੈ। ਇਹ ਅੰਦਰਲੇ ਸੰਸਾਰ ਦਾ ਜੀਵਨ ਹੈ। ਇਹ ਪਾਪ-ਪੁੰਨ ਦੇ ਬਿਬੇਕ ਦਾ ਜੀਵਨ ਹੈ।

ਅਠੀ ਪਹਰੀ ਅਠ ਖੰਡ ਨਾਵਾ ਖੰਡੁ ਸਰੀਰੁ ॥
ਤਿਸੁ ਵਿਚਿ ਨਉਨਿਧਿ ਨਾਮੁ ਏਕੁ ਭਾਲਹਿ ਗੁਣੀ ਗਹੀਰੁ ॥
ਕਰਮਵੰਤੀ ਸਾਲਾਹਿਆ ਨਾਨਕ ਕਰਿ ਗੁਰੁ ਪੀਰੁ ॥
ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ ॥
ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ ॥
ਓਥੈ ਅੰਮ੍ਰਿਤੁ ਵੰਡੀਐ ਕਰਮੀ ਹੋਇ ਪਸਾਉ ॥
ਕੰਚਨ ਕਾਇਆ ਕਸੀਐ ਵੰਨੀ ਚੜੈ ਚੜਾਉ ॥
ਜੇ ਹੋਵੈ ਨਦਰਿ ਸਰਾਫ ਕੀ ਬਹੁੜਿ ਨ ਪਾਈ ਤਾਉ ॥
ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ।
ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ ॥
ਓਥੈ ਖੋਟੇ ਸਟੀਅਹਿ ਖਰੇ ਕੀਚਹਿ ਸਾਬਾਸਿ ॥
ਬੋਲਣੁ ਫਾਦਲੁ ਨਾਨਕਾ ਦੁਖੁ ਸੁਖੁ ਖਸਮੈ ਪਾਸਿ ॥ ੧ ॥

(ਵਾਰ ਮਾਝ, ੧੯—੧)

ਇਸ ਜ਼ਬਤ ਵਿਚ ਸਲਾਮ ਤੇ ਜਬਾਬੁ, ਗੱਲਾਂ ਤੇ ਹਿਸਾਬ, ਹੁਕਮ ਤੇ ਬਹਿਸਾਂ, ਸਿਆਣਪ ਤੇ ਅਗਿਆਨਤਾ, ਹਉਮੈ ਤੇ ਹੁਜਤ ਨਹੀਂ ਚਲਦੇ ਇਹ ਆਤਮ ਸਮਰਪਣ ਦਾ ਜੀਵਨ ਹੈ। ਜੇ ਸਾਹਿਬ ਤੁਠੇ ਤਾਂ ਕਰਾਮਾਤ ਹੋ ਜਾਂਦੀ ਹੈ। ਇਹ 'ਨਕਿ ਨਥ ਖਸਮ ਹਥ' ਦਾ ਜੀਵਨ ਹੈ। ਨਿਤਨੇਮ ਬਧੀ ਚਟੀ ਨਹੀਂ ਹੈ। ਖੁਸ਼ੀ ਦਾ ਜੀਵਨ ਹੈ।

ਬਧਾ ਚਟੀ ਜੋ ਭਰੇ ਨ ਗੁਣੁ ਨ ਉਪਕਾਰੁ ॥
ਸੇਤੀ ਖੁਸੀ ਸਵਾਰੀਐ ਨਾਨਕ ਕਾਰਜੁ ਸਾਰੁ ॥

(ਵਾਰ ਸੂਹੀ, ੭—੩)

## (ਸ) ਸ੍ਵੈ-ਪਰਖ

ਪੂਰਣਤਾ ਦਾ ਜੀਵਨ ਤਦ ਸੰਭਵ ਹੈ ਜੇ ਹਰ ਖਿਨ ਆਪਣੀ ਪੜਤਾਲ ਜਾਰੀ ਰਖੀ ਜਾਏ, ਆਪਣੇ ਹਰ ਵਿਚਾਰ, ਬਚਨ, ਕਰਮ ਦੀ ਪੜਤਾਲ ਕਰਨੀ ਪੈਂਦੀ ਹੈ। ਜਿਥੇ ਮਨ-ਬਚ-ਕਰਮ ਵਿਚ ਰੋਗ ਦਿਸੇ, ਉਥੇ ਹੀ ਦਾਰੂ ਕਰਨਾ ਉਚਿਤ ਹੈ, ਨਹੀਂ ਤੇ ਰੋਗ ਵਧ ਜਾਂਦਾ ਹੈ। ਹੁਕਮ, ਭਾਣੇ, ਸਚ ਦਾ ਜੀਵਨ ਜੀਣਾ ਹੈ।

ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ ॥
ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ ॥

(ਵਾਰ ਮਾਝ, ੨੨—੨)

## (ਹ) ਭਾਣਾ

ਹੁਕਮ-ਭਾਣੇ ਵਿਚ ਮਿਲੇ ਦੁਖ-ਸੁਖ ਨੂੰ ਸਾਰ ਕਰਕੇ ਜਾਣਨ ਦੀ ਸਮਰੱਥਾ ਆਵੇ ਤਦ ਹੀ ਸ੍ਵੈ-ਪੂਰਣਤਾ ਹੈ। ਜੇ ਦੁਖ ਵਿਚ ਡੋਲ ਜਾਵੇ ਜਾਂ ਸੁੱਖ ਵਿਚ ਚਾਮਲ ਜਾਵੇ ਤਾਂ ਸਹਜ ਨਹੀਂ ਹੈ।

ਜਾਂ ਸੁਖ ਤਾਂ ਸਹੁ ਰਾਵਿਓ ਦੁਖਿ ਭੀ ਸੰਮਾਲਿਓਇ ॥
ਨਾਨਕੁ ਕਹੈ ਸਿਆਣੀਏ ਇਉ ਕੰਤ ਮਿਲਾਵਾ ਹੋਇ ॥

(ਵਾਰ ਸੂਹੀ, ੨੦—੨)

ਹੁਕਮ ਵਿਚ ਰਾਜ਼ੀ ਰਹਿਣਾ ਬਿਨਾ ਚਾਰਾ ਹੀ ਕੋਈ ਨਹੀਂ ਹੈ। ਇਸ ਲਈ ਸਿਦਕ ਨਾਲ ਭਾਣੇ ਵਿਚ ਸ਼ੁਕਰ ਠੀਕ ਹੈ।

ਚਿੰਤਾ ਨਿਰਮੂਲ ਹੈ। ਹੁਕਮ ਵਿਚ ਸਭ ਲਈ ਹਰ ਤਰ੍ਹਾਂ ਦਾ ਪ੍ਰਬੰਧ ਹੋ ਰਿਹਾ ਹੈ।

ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ ॥
ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ ॥
ਓਥੈ ਹਟੁ ਨ ਚਲਈ ਨਾ ਕੋ ਕਿਰਸ ਕਰੇਇ ॥
ਸਉਦਾ ਮੂਲਿ ਨ ਹੋਵਈ ਨਾ ਕੋ ਲਏ ਨ ਦੇਇ ॥
ਜੀਆ ਕਾ ਆਹਾਰੁ ਜੀਅ ਖਾਣਾ ਏਹੁ ਕਰੇਇ ॥
ਵਿਚਿ ਉਪਾਏ ਸਾਇਰਾ ਤਿਨਾ ਭਿ ਸਾਰ ਕਰੇਇ ॥
ਨਾਨਕ ਚਿੰਤਾ ਮਤ ਕਰਹੁ ਚਿੰਤਾ ਤਿਸ ਹੀ ਹੇਇ ॥

(ਵਾਰ ਰਾਮਕਲੀ, ੧੩—੧)

ਗੁਰੂ ਅੰਗਦ-ਵਿਚਾਰਧਾਰਾ ਦੇ ਮੁੱਖ ਪੱਖ ਉਪਰ ਅੰਕਤ ਹਨ। ਸਮੁੱਚੇ ਰੂਪ ਤੇ ਇਉਂ ਜਾਪਦਾ ਹੈ ਕਿ ਸ੍ਰੀ ਰਾਗ ਦੀ ਵਾਰ ਵਿਚ ਆਪ ਦੀ ਵਿਚਾਰਧਾਰਾ ਪ੍ਰਭੂ-ਵਿਛੋੜੇ ਤੇ ਗੁਰੂ-ਵਿਛੋੜੇ ਦੇ ਦੁਖ ਦੀ ਹੈ; ਮਾਝ ਵਾਰ ਵਿਚ ਬਾਹਰਮੁਖਤਾ ਦੇ ਜੀਵਨ ਦੀ ਸਾਰ ਦੱਸੀ ਹੈ ਜੀਵਨ-ਮੁਕਤਿ, ਸੰਤ-ਸਿਪਾਹੀ, ਨਾਮ ਹੀਣ ਜੀਵਨ ਦੇ ਖਾਲੀਪਨ, ਦੇਵ-ਦੈਂਤ ਟੱਕਰ, ਪੂਰਣ ਆਗੂ ਦੇ ਲਛਣ ਆਦਿ ਦਸੇ ਹਨ; ਆਸਾ ਦੀ ਵਾਰ ਵਿਚ ਸੰਸਾਰ-ਸੱਚ ਦੀ ਖੇਡ ਵਿਚ ਹਉਮੈ ਤਿਆਗ ਕੇ ਆਤਮ-ਸਮਰਪਣ ਦੇ ਧਰਮ ਦੀ ਵਿਆਖਿਆ ਹੈ; ਸੋਰਠਿ ਦੀ ਵਾਰ ਵਿਚ ਬ੍ਰਹਮੰਡੀ ਨਿਜ਼ਾਮ ਤੇ ਖਸਮ ਦੀ ਤਾਬੇਦਾਰੀ ਦੱਸੀ ਹੈ; ਸੂਹੀ ਦੀ ਵਾਰ ਦੇ ਸਲੋਕ ਬਿਬੇਕ ਦੇ ਸਹਾਰੇ ਸੰਸਾਰਕ ਪਦਾਰਥਾਂ ਦੇ ਵਿਸਥਾਰ ਤੋਂ ਖੁਸ਼ੀ ਖੁਸ਼ੀ ਸੰਕੋਚ ਦੀ ਪ੍ਰੇਰਨਾ ਦਿੰਦੇ ਹਨ; ਰਾਮਕਲੀ ਦੀ ਵਾਰ ਵਿਚ ਸੁੱਚਾ ਨਾਮ ਰਤਨ ਨਾ ਵਿਹਾਜਣ ਨੂੰ ਅੰਧਾਪਨ ਕਿਹਾ ਹੈ; ਵਾਰ ਮਾਰੂ ਵਿਚ ਪ੍ਰਭੂ ਨੂੰ ਜਾਣੀ-ਜਾਣ ਤੇ ਕਰਨ-ਕਾਰਨ ਮੰਨ ਕੇ ਅਰਦਾਸ ਕਰਨ ਦੀ

ਜਾਚ ਦੱਸੀ ਹੈ; ਵਾਰ ਸਾਰੰਗ ਵਿਚ ਗੁਰੂ ਤੇ ਪ੍ਰਭੂ ਭਗਤੀ ਦੁਆਰਾ ਅੰਦਰਲੇ ਅੰਮ੍ਰਿਤ ਨੂੰ ਪੁਜਣ ਦਾ ਰਾਜ ਦੱਸਿਆ ਹੈ; ਵਾਰ ਮਲਾਰ ਵਿਚ ਕਲਜੁਗੀ ਦਸ਼ਾ ਦੇ ਲੱਛਣ ਦਰਸਾਏ ਹਨ ਅਤੇ ਇਸ ਦਸ਼ਾ ਨੂੰ ਬਦਲਣ ਲਈ ਉਸ ਨੇਤਾ (ਗੁਰੂ) ਦਾ ਸਰੂਪ ਦੱਸਿਆ ਹੈ ਜੋ ਰੋਗ ਨੂੰ ਪਛਾਣਦਾ ਹੈ ਅਤੇ ਦਾਰੂ ਵੀ ਜਾਣਦਾ ਹੈ ਅਤੇ ਸਮਾਜ ਦੀਆਂ ਉਲਟ-ਪੁਲਟ ਕੀਮਤਾਂ ਨੂੰ ਨਵੀਂ ਤਰਤੀਬ ਦੇਣ ਦੇ ਸਮਰੱਥ ਹੈ।

ਨੇਹੁ, ਬਿਰਹਾ, ਧਰਮ, ਪਾਪ, ਖੇਲ, ਜੋਤਿ, ਹੁਕਮ, ਸੁਰਤਿ, ਭੈ, ਭਾਵ, ਪੂਰਾ, ਅੰਮ੍ਰਿਤ, ਕਰਮ, ਗੁਣ, ਗੁਣੀ, ਗੁਰਮੁਖ, ਗੁਰੁ, ਹਉਮੈ, ਸ਼ਬਦ, ਕਾਰਣ, ਕਰਤਾ, ਆਪ ਦੇ ਬੁਨਿਆਦੀ ਸਿਧਾਂਤਕ ਸ਼ਬਦ ਹਨ।

ਆਪ ਦੀਆਂ ਨਿਮਨ ਦਰਜ ਤੁਕਾਂ ਤੇ ਮੁਹਾਵਰਿਆਂ ਵਾਂਗ ਰੋਜ਼ਾਨਾ ਜੀਵਨ ਦੀ ਵਰਤੋਂ ਵਿਚ ਆ ਗਈਆਂ ਹਨ। ਗੁਰਮਤਿ ਵਿਚਾਰਧਾਰਾ ਵਿਚ ਇਹ ਵਿਚਾਰ ਤੇ ਵਿਲਖਣ ਨਹੀਂ ਹਨ ਪਰ ਇਨ੍ਹਾਂ ਦਾ ਪ੍ਰਗਟਾ-ਢੰਗ ਇਤਨਾ ਮੌਲਿਕ, ਰੌਚਿਕ ਤੇ ਖੁਭਵਾਂ ਹੈ ਕਿ ਇਨ੍ਹਾਂ ਤੁਕਾਂ ਦੀ ਆਪਣੀ ਸ਼ਖ਼ਸੀਅਤ ਨਿਖਰ ਪਈ ਹੈ।

(1) ਜਿਸ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ ॥

(ਵਾਰ ਸਿਰੀ)

(2) ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀਂ ਸੋ ਪਿੰਜਰੁ ਲੈ ਜਾਰਿ ॥

(ਵਾਰ ਸਿਰੀ)

(3) ਨਕਿ ਨਥ ਖਸਮ ਹਥ ਕਿਰਤੁ ਧਕੇ ਦੇ ॥
ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ ॥

(ਵਾਰ ਸੋਰਠਿ)

(4) ਜਿਨ੍ਹੀ ਚਲਣੁ ਜਾਣਿਆ ਸੇ ਕਿਉ ਕਰਹਿ ਵਿਥਾਰ ॥

(ਵਾਰ ਸੂਹੀ)

(5) ਬਧਾ ਚਟੀ ਜੋ ਭਰੇ ਨਾ ਗੁਣੁ ਨ ਉਪਕਾਰੁ ॥
ਸੇਤੀ ਖੁਸ਼ੀ ਸਵਾਰੀਐ ਨਾਨਕ ਕਾਰਜੁ ਸਾਰੁ ॥

(ਵਾਰ ਸੂਹੀ)

(6) ਕਿਸ ਹੀ ਕੋਈ ਕੋਇ ਮੰਞੁ ਨਿਮਾਣੀ ਇਕੁ ਤੂ ॥

(ਵਾਰ ਸੂਹੀ)

(7) ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ ॥

(ਵਾਰ ਰਾਮਕਲੀ

(8) ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ ॥
ਤਿਸੈ ਅਗੈ ਨਾਨਕਾ ਖਲਿਇ ਕੀਚੈ ਅਰਦਾਸਿ ॥

(ਵਾਰ ਮਾਰੂ

(9) ਨਾਨਕ ਅੰਮ੍ਰਿਤ ਏਕੁ ਹੈ ਦੂਜਾ ਅੰਮ੍ਰਿਤੁ ਨਾਹਿ ॥

(ਵਾਰ ਸਾਰੰਗ

(10) ਨਾਨਕ ਅੰਮ੍ਰਿਤੁ ਮਨੈ ਮਾਹਿ ਪਾਈਐ ਗੁਰ ਪਰਸਾਦਿ ॥

(ਵਾਰ ਸਾਰੰਗ)

(11) ਕੀਤਾ ਕਿਆ ਸਾਲਾਹੀਐ ਕਰੇ ਸੋਇ ਸਾਲਾਹਿ ॥

(ਵਾਰ ਸਾਰੰਗ)

(12) ਵੈਦਾ ਵੈਦੁ ਸੁਵੈਦੁ ਤੂ ਪਹਿਲਾਂ ਰੋਗੁ ਪਛਾਣੁ ॥

(ਵਾਰ ਮਲਾਰ)

ਅਧਿਆਇ ਸੱਤਵਾਂ

# ਸ਼ੈਲੀ

## (1) ਸਮਗ੍ਰੀ

ਭਾਈ ਲਹਿਣਾ ਜੀ ਦੀ ਵਿਦਿਆ ਦਾ ਤਾਂ ਜ਼ਰੂਰ ਯੋਗ ਪ੍ਰਬੰਧ ਹੋਇਆ ਹੋਵੇਗਾ, ਪਰ ਆਪ ਨੂੰ ਉਸ ਤਰ੍ਹਾਂ ਵਿਸ਼ਾਲ ਦੇਸ਼ਾਂਟਨ ਦਾ ਅਵਸਰ ਨਹੀਂ ਮਿਲਿਆ ਜਿਵੇਂ ਗੁਰੂ ਨਾਨਕ ਸਾਹਿਬ ਨੂੰ ਮਿਲਿਆ। ਇਸ ਲਈ ਆਪ ਨੂੰ ਅਨੇਕ ਤਰ੍ਹਾਂ ਦੇ ਦੇਸ਼, ਕਾਲ ਤੇ ਸਥਿਤੀਅ ਦਾ ਅਨੁਭਵ ਨਹੀਂ ਸੀ ਹੋ ਸਕਿਆ। ਅਨੇਕ ਭੇਖਾਂ, ਦਰਸ਼ਨਾਂ ਦੇ ਸਾਧੂਆਂ, ਸੰਤਾਂ ਨਾਲ ਆਪ ਦੀ ਚਰਚਾ ਭੀ ਨਹੀਂ ਹੋ ਸਕੀ।

ਪਰ ਗੁਰੂ-ਭਗਤੀ ਤੇ ਸਿਮਰਨ-ਭਗਤੀ ਨੇ ਆਪ ਨੂੰ 'ਅੰਗਦ' ਬਣਾ ਦਿੱਤਾ, ਆਪ ਗੁਰੂ ਨਾਨਕ ਦੇਵ ਦਾ ਅੰਗ ਹੋ ਗਏ। ਗੁਰੂ ਬਾਬੇ ਦੀ 'ਜੋਤਿ' ਆਪ ਵਿਚ ਸਥਿਰ ਹੋ ਗਈ। ਜੋ ਕੁਝ ਗੁਰੂ ਬਾਬੇ ਦਾ ਸੀ, ਉਹ ਆਪ ਨੂੰ ਮਿਲ ਗਿਆ। ਸਿਮਰਨ-ਭਗਤੀ ਤੇ ਗੁਰੂ-ਭਗਤੀ ਨੇ ਆਪ ਨੂੰ ਗਿਆਨ, ਧਿਆਨ ਤੇ ਤਤ ਬੁਧਿ ਬਖਸ਼ੇ; ਜਤ, ਧੀਰਜ, ਮਤਿ, ਵੇਦ (ਗਿਆਨ) ਭਉ, ਭਾਉ, ਆਦਿ ਬਖਸ਼ੇ। ਆਪ ਨੂੰ 'ਸ਼ਬਦ' ਪ੍ਰਾਪਤ ਹੋਇਆ। ਗੁਰੂ ਬਾਬੇ ਦੇ ਅਭਿਆਸ ਨੇ ਆਪ ਨੂੰ ਗੁਰੂ ਬਾਬੇ ਦੀ ਸ਼ਬਦਾਵਲੀ, ਵਿਸ਼ੇਸ਼ ਕਰਕੇ ਸਿਧਾਂਤਕ ਸ਼ਬਦਾਵਲੀ ਦਿੱਤੀ ਗੁਰੂ ਬਾਬੇ ਦਾ ਰਹੱਸਵਾਦ ਤੇ ਨਾਟਕੀਪਨ ਆਪ ਦੀ ਪ੍ਰਤਿਭਾ ਵਿਚ ਆਏ, ਗੁਰੂ ਬਾਬੇ ਦੇ ਕਾਵਿ ਤੇ, ਰੂਪ ਤੇ ਰਸ ਆਪ ਦੀ ਰਚਨਾ ਵਿਚ ਸਮੋ ਗਏ।

**ਸ਼ਬਦਾਵਲੀ** : ਗੁਰੂ ਅੰਗਦ ਦੇਵ ਜੀ ਨੇ ਬੁਨਿਆਦੀ ਸ਼ਬਦਾਵਲੀ ਗੁਰੂ ਨਾਨਕ ਦੇਵ ਜੀ ਦੀ ਲਈ ਹੈ। ਪਿਆਰ, ਨੇਹੁ, ਮੌਤ, ਧ੍ਰਿਗ, ਜੀਵਣ, ਸੰਸਾਰ, ਦਾਤਾ, ਦਾਤ ਸੁਰਤਿ, ਮਤਿ, ਚਤੁਰਾਈ, ਮਨਮੁਖਿ, ਗੁਰਮੁਖਿ, ਕਰਮ, ਕਮਾਣਾ, ਧਰਮ, ਪਾਪ, ਖੇਲ (ਸੰਸਾਰ ਖੇਲ), ਦੂਜਾ, ਜੋਤਿ, ਅੰਧੁਲਾ, ਗਲ ਲਗੈ ਧਾਇ, ਭੈ ਕੇ ਚਰਣ, ਕਰ ਭਾਵ ਕੇ, ਲੋਇਣ ਸੁਰਤਿ, ਮਿਲਾਵਾ, ਕੰਤ, ਪੂਰੇ ਸਾਹ, ਪੂਰਾ ਪਾਇਆ, ਰੰਗਿ, ਵੇਪਰਵਾਹ, ਦਰਸ਼ਨ, ਰੂਪ ਪੂਰਾ ਗੁਰੁ, ਪੂਰਾ ਬੋਲ, ਘਟੈ ਨਾਹੀ ਤੋਲ, ਖੰਡ (ਅਠਖੰਡ, ਨਾਵਾ ਖੰਡ ਸਰੀਰ), ਨਉਨਿਧਿ ਨਾਮ, ਨਾਮ ਗੁਣੀ ਗਹੀਰ, ਕਰਮਵੰਤੀ, ਸਾਲਾਹਿਆ, ਗੁਰ-ਪੀਰ, ਚਾਉ, ਅੰਮ੍ਰਿਤ, ਕਰਮੰ ਹੋਇ ਪਸਾਉ, ਕੰਚਨ ਕਾਇਆ, ਵੰਨੀ ਚੜੈ ਚੜਾਉ, ਨਦਰਿ ਸਰਾਫ ਕੀ, ਬਹੁੜਿ ਨ ਪਾਇ ਤਾਉ, ਸਤੁ, ਕੂੜੇ ਘਟੈ ਰਾਸਿ, ਖੋਟੇ ਸਟੀਅਹਿ, ਖਰੇ ਕੀਚਹਿ ਸਾਬਾਸਿ, ਬੋਲਣ, ਦੁਖੁ ਸੁਖੁ ਖਸਮੈ ਪਾਸਿ, ਭੁਖਿਆ ਭੁਖ ਨ ਉਤਰੈ, ਗੁਣ ਕਹਿ ਗੁਣੀ ਸਮਾਇ, ਆਪਣੀ ਹਥੀ, ਹੁਕਮ

ਇਆ ਧੁਰਿ ਖਸਮ ਕਾ, ਹਕਿ, ਨਿਆਇ, ਦੁਹਾ ਸਿਰਿਆ ਆਪੇ ਖਸਮ, ਵੇਖੈ ਕਰਿ ਵਉਪਾਇ, ਏਵੇ ਜਾਣੀਐ, ਸਭ ਕਿਛੁ ਤਿਸਹਿ ਰਜਾਇ, ਰੋਗ ਦਾਰੂ ਦੋਵੈ ਬੁਝੈ ਤਾ ਵੈਦੁ ਜਾਣੁ, ਵਾਟ ਨਾ ਕਰਈ, ਜਾਣੈ ਮਿਹਮਾਣੁ, ਮੂਲ, ਹਾਣੁ, ਲਬ, ਬ੍ਰਹਮ ਬਿੰਦ ਤੇ, ਗੁਰਪ੍ਰਸਾਦੀ ਰਨਾ, ਕਰਣ ਕਾਰਣ, ਕਾਰਣ ਕਰਤੇ ਵਸਿ ਹੈ, ਕਲ ਰਖੀ ਧਾਰਿ, ਜਾ ਪਤਿ ਰਖੈ ਸੋਇ, ਉਮੈ, ਹੁਕਮਿ ਸਮਾਇ ਲਏ, ਭਾਣੇ ਕਢਿ ਲਏ, ਮਾਇਆ ਵਿਚਿ ਨਿਵਾਸ, ਆਣੈ ਰਾਸਿ, ਬਦੰ, ਮਨ ਹਠਿ, ਸਬਦ ਵੀਚਾਰ, ਭਉ-ਭਾਉ, ਪਟੰਤਰਾ, ਦੀਬਾਣ, ਮੰਞੁ ਨਿਮਾਣੀ, ਚਿਤਿ ਨ ਵਹੀ, ਸਹੁ ਰਾਵਿਓ, ਸੰਮਾਲਿਓ, ਜਪੁ, ਤਪੁ, ਬਾਦਿ, ਮੰਨਿਆ, ਬਝੀਐ, ਰਤਨ, ਸਾਰ ਨ ਣਈ, ਆਪੁ ਲਖਾਇ, ਵਖਰ ਤੇ ਵਣਜਾਰਿਆ, ਵਡਿਆਈ ਤੇਰੇ ਨਾਮ ਕੀ, ਰਤੇ ਮਨ ਮਾਹਿ, ਰੀ ਜਾਕੀ ਨ ਫਿਰੈ, ਸਾਹਿਬ ਸੋ ਪਰਵਾਣੁ, ਮੀਰ ਮਲਕ ਸਲਾਰ, ਭਲੀ ਕਾਰ, ਫੁਰਮਾਣ, ਫਤਿ, ਭੰਡਾਰ, ਕਥਾ ਕਹਾਣੀ, ਬੇਦੀ ਆਣੀ, ਪਾਪ ਪੁੰਨ ਵੀਚਾਰ, ਦੇ ਦੇ ਲੈਣਾ, ਨਰਕਿ ਗਿ ਅਵਤਾਰ, ਆਦਿ, ਆਦਿ—ਗੁਰੂ ਨਾਨਕ ਦੇਵ ਜੀ ਦੇ ਵਰਤੇ ਸ਼ਬਦ ਤੇ ਵਾਕੰਸ਼ ਹਨ। ਵੇ ਨਾਲੋਂ ਦੀਵਾ ਜਗਿਆ ਹੈ। ਇੰਨੀ ਸ਼ਬਦਾਵਲੀ ਵਿਚ ਹੀ ਗੁਰੂ ਅੰਗਦ ਸਾਹਿਬ ਨੇ ਮ, ਅਰਥ, ਕਾਮ, ਤੇ ਮੋਖ ਦੇ ਵਿਸ਼ੇ ਬੰਨੇ ਹਨ, ਆਕਾਸ਼ ਤੇ ਪਾਤਾਲ ਦੇ ਅਰਥ ਪਰਮਾਰਥਕ ਕੀਤੇ ਹਨ। ਇਸੇ ਭੰਡਾਰੇ ਵਿਚੋਂ ਬਿੰਬ, ਪ੍ਰਤੀਕ, ਰੂਪਕ, ਉਪਮਾ, ਉਘਾੜੇ ਹਨ।

**ਰਹੱਸਵਾਦੀ ਪ੍ਰਤੀਕ** : ਗੁਰੂ ਅੰਗਦ ਦੇਵ ਜੀ ਦਾ ਮੁਖ ਵਿਸ਼ਾ ਇਹ ਹੈ ਕਿ ਮਨੁਖ -ਲੋਕ ਵਿਚ ਰਹਿੰਦਾ ਸਚਖੰਡ ਦੇ ਹੁਲਾਰੇ ਮਾਣ ਸਕਦਾ ਹੈ। ਇਸ ਮਜ਼ਮੂਨ ਨੂੰ ਆਪ ਨੇ ਕੀ ਰਹੱਸਵਾਦ ਵਿਚ ਬੰਨ੍ਹਿਆ ਹੈ। ਇਹ ਮਜ਼ਮੂਨ ਹੈ 'ਜੀਵਨ-ਮੁਕਤਿ' ਦਸ਼ਾ ਦਾ। ਰਮੁਖਤਾ ਦੇ ਵਿਚਾਰ ਨੂੰ ਆਪ ਨੇ ਤਿੰਨ ਚਾਰ ਥਾਂਈ ਵੰਨ-ਸੁਵੰਨੀ ਸੁੰਦਰਤਾ, ਸੋਹਜ, ਖਸ਼, ਗੌਹਜ ਭੇਦ ਤੇ ਰਹੱਸ ਦੇ ਨਾਟਕੀ ਵਿਸਮਾਦ ਵਿਚ ਗਾਵਿਆ ਹੈ। ਕਰਮ ਤੇ ਨ ਇੰਦ੍ਰਿਆਂ ਨੂੰ ਅੰਤਰਮੁਖੀ ਬ੍ਰਿਤੀ ਦਿੱਤੀ ਹੈ :

ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ ॥
ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ ॥
ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ ॥
ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ ॥

(ਵਾਰ ਮਾਝ, ੩—੧)

ਅਖੀਂ ਬਾਝਹੁ ਵੇਖਣਾ, ਵਿਣੁ ਕੰਨਾ ਸੁਨਣਾ, ਆਦਿ ਆਦਿ ਦੀ ਫਿਰ ਨਾਟਕੀ ਤੇ ਾਦੀ ਵਿਖਾਖਿਆ ਹੁਕਮੁ ਪਛਾਣ ਕੇ ਵੇਖਣ, ਸੁਨਣ ਦੀ ਕੀਤੀ ਹੈ। ਹੁਕਮ-ਭਾਣੇ ਤੁਰਨਾ 'ਅਖੀ ਬਾਝਹੁ ਵੇਖਣਾ' ਹੈ 'ਪੈਰਾਂ' ਬਾਝਹੁ ਚਲਣਾ ਹੈ।

ਇਸ ਵਿਚਾਰ ਨੂੰ ਨਿਮਨ ਦਰਜ ਸਲੋਕ ਵਿਚ ਇਕ ਹੋਰ ਤਰ੍ਹਾਂ ਬੰਨ੍ਹਿਆ ਹੈ :

ਦਿਸੈ ਸੁਣੀਐ ਜਾਣੀਐ ਸਾਉ ਨ ਪਾਇਆ ਜਾਇ ॥
ਰੁਹਲਾ ਟੁੰਡਾ ਅੰਧੁਲਾ ਕਿਉ ਗਲਿ ਲਗੈ ਧਾਇ ॥
ਭੈ ਕੇ ਚਰਣ ਕਰ ਭਾਵ ਕੇ ਲੋਇਣ ਸੁਰਤਿ ਕਰੇਇ ॥
ਨਾਨਕੁ ਕਹੈ ਸਿਆਣੀਏ ਇਵ ਕੰਤ ਮਿਲਾਵਾ ਹੋਇ ॥

ਪਹਿਲੀ ਸਤਰ ਵਿਚ ਬਾਹਰ-ਮੁਖੀ ਇੰਦ੍ਰੀ-ਜੀਵਨ ਦਾ ਬਿਆਨ ਹੈ ਪਰ ਇਹ ਕੰ ਮਿਲਾਪ ਦਾ ਰਸਤਾ ਨਹੀਂ ਹੈ। ਦੂਜੀ ਸਤਰ ਵਿਚ ਬਾਹਰਮੁਖਤਾ ਨੂੰ 'ਰੂਹਲਾ, ਟੁੰਡਾ' 'ਅੰਧੁਲਾ' ਦਸਿਆ ਹੈ। ਤੀਜੀ ਸਤਰ ਵਿਚ ਰਹੱਸਮਈ ਇੰਦ੍ਰੀ-ਜੀਵਨ ਦਰਸਾਇਆ ਜਦੋਂ 'ਭੈ ਕੇ ਚਰਣ' 'ਭਾਵ ਦੇ ਹਥ' ਤੇ 'ਜੁੜੀ ਸੁਰਤੀ ਦੇ ਲੋਇਣ' ਪ੍ਰਾਪਤ ਹੁੰਦੇ ਹਨ ਇਹ ਕੰਤ-ਮਿਲਣ ਦਾ ਤਰੀਕਾ ਹੈ। ਬਾਹਰਮੁਖਤਾ ਤੇ ਅੰਤਰਮੁਖਤਾ ਦੀ ਟੱਕਰ ਹੈ। ਪਹਿ ਦੀ ਧਾਵਣਾ ਬਾਹਰਲੇ ਮਾਇਆ ਦੇ ਪਾਸਾਰ ਵਲ ਹੈ, ਦੂਜੇ ਦੀ ਬਿਰਤੀ ਅੰਦਰਲੇ ਸਚਖ ਵਲ ਹੈ।

ਇਸੇ ਟੱਕਰ ਨੂੰ ਅਨੇਕ ਤਰ੍ਹਾਂ ਪ੍ਰਤੀਕਾਂ ਨਾਲ ਦਰਸਾਇਆ ਹੈ। ਨਿਮਨ ਦਰ ਸਲੋਕਾਂ ਨੂੰ ਇਨ੍ਹਾਂ ਪ੍ਰਤੀਕਾਂ ਲਈ ਦੇਖਿਆ ਜਾਏ :

(1) ਅਗੀ ਪਾਲਾ ਕਿ ਕਰੇ ਸੂਰਜ ਕੇਹੀ ਰਾਤਿ ॥
ਚੰਦ ਅਨੇਰਾ ਕਿ ਕਰੇ ਪਉਣ ਪਾਣੀ ਕਿਆ ਜਾਤਿ ॥
ਧਰਤੀ ਚੀਜੀ ਕਿ ਕਰੇ ਜਿਸੁ ਵਿਚਿ ਸਭੁ ਕਿਛੁ ਹੋਇ ॥
ਨਾਨਕ ਤਾ ਪਤਿ ਜਾਣੀਐ ਜਾ ਪਤਿ ਰਖੈ ਸੋਇ ॥

(ਵਾਰ।

ਜੇ ਪਰਮਾਤਮਾ ਕਿਸੇ ਦੀ ਜਿੱਤ ਕਰਕੇ ਉਸ ਦੀ ਇੱਜ਼ਤ-ਪਤਿ ਵਧਾਉਣਾ ਤਾਂ ਉਸ ਅੰਦਰ ਉਹ ਐਸੀ ਅਗ, ਸੂਰਜ, ਚੰਦਰਮਾ, ਸ਼ਕਤੀ, ਸਮਰਥਾ ਪੈਦਾ ਕਰਦ ਕਿ ਕੋਈ ਪਾਲਾ, ਰਾਤ, ਹਨੇਰਾ, ਉਸ ਦਾ ਟਾਕਰਾ ਨਹੀਂ ਕਰ ਸਕਦੇ। ਅਗਨੀ-ਪ ਸੂਰਜ-ਰਾਤ, ਚੰਦ ਅਨੇਰਾ ਪ੍ਰਤੀਕ ਹਨ। ਅੱਗ ਸਾਹਮਣੇ ਪਾਲਾ ਨਹੀਂ ਰਹਿ ਸਕਦਾ, ਸੂ ਅਗੇ ਰਾਤ ਨਹੀਂ ਰਹਿ ਸਕਦੀ, ਚੰਦ ਦੇ ਟਾਕਰੇ ਤੋਂ ਅਨੇਰਾ ਲੋਪ ਹੁੰਦਾ ਹੈ। ਪ ਪਾਣੀ ਅਗੇ ਜਾਤ-ਪਾਤ ਬੇਬਸ ਹੈ, ਧਰਤੀ ਦੇ ਮੁਕਾਬਲੇ ਦਾ ਕੋਈ ਭੰਡਾਰ ਨਹੀਂ ਅੱਗ ਆਤਮਕ ਤੇਜ ਹੈ, ਸੂਰਜ ਬ੍ਰਹਮ ਗਿਆਨ ਹੈ, ਚੰਦਰਮਾ ਸ਼ੀਤਲਤਾ ਹੈ।

(2) ਇਸ ਸਲੋਕ ਵਿਚ ਚੰਦ ਤੇ ਸੂਰਜ ਸਾਧਾਰਣ ਪੁਸਤਕੀ ਗਿਆਨ ਦੇ ਪ੍ਰ ਹਨ। ਚਾਨਣਾ ਤੇ ਅੰਧੇਰਾ ਵੀ ਪ੍ਰਤੀਕ ਹਨ ਆਤਮਕ ਗਿਆਨ ਤੇ ਅਗਿਆਨਤਾ ਦੇ।

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥
ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥

(ਵਾਰ

(3) ਇਸ ਸਲੋਕ ਵਿਚ ਅੰਧਾ ਤੇ ਸੁਜਾਖਾ ਪ੍ਰਤੀਕ ਹਨ :

ਅੰਧੇ ਕੈ ਰਾਹਿ ਦਸਿਐ ਅੰਧਾ ਹੋਇ ਸੁ ਜਾਇ ॥

(ਵਾਰ ਰਾ

ਸਾਹਿਬ ਅੰਧਾ ਜੋ ਕੀਆ ਕਰੇ ਸੁਜਾਖਾ ਹੋਇ ॥

(ਵਾਰ ਰਾ

ਸੋ ਕਿਉ ਅੰਧਾ ਆਖੀਐ ਜਿ ਹੁਕਮਹੁ ਅੰਧਾ ਹੋਇ ॥
ਨਾਨਕ ਹੁਕਮੁ ਨ ਬੁਝਈ ਅੰਧਾ ਕਹੀਐ ਸੋਇ ॥

(ਵਾਰ ਰਾ

ਇਥੇ ਆਪ ਹੀ ਪ੍ਰਤੀਕ ਨੂੰ ਖੋਲ ਦਿੱਤਾ ਹੈ ।

(4) ਇਥੇ ਲੰਗੜਾ, ਲੂਲਾ ਸਾਧਾਰਨ ਅੰਗਹੀਨਤਾ ਨਹੀਂ ਹੈ। ਗੁਣ ਦੀ ਹੋਂਦ ਤੇ ਅਣਹੋਂਦ ਦੀ ਟੱਕਰ ਦੀ ਲਖਤਾ ਕਰਾਈ ਹੈ ।

ਜੈਸਾ ਕਰੇ ਕਹਾਵੈ ਤੈਸਾ ਐਸੀ ਬਣੀ ਜਰੂਰਤਿ ॥
ਹੋਵਹਿ ਲਿੰਙ ਝਿੰਙ ਨਹ ਹੋਵਹਿ ਐਸੀ ਕਹੀਐ ਸੂਰਤਿ ॥

(ਵਾਰ ਸਾਰੰਗ)

**ਕਾਵਿ ਪ੍ਰਤੀਕ** : ਇਥੋਂ ਤੀਕ ਤੇ ਗੱਲ ਹੋਈ ਐਸੇ ਪ੍ਰਤੀਕਾਂ ਦੀ ਜਿਨ੍ਹਾਂ ਦਾ ਇਸ਼ਾਰਾ ਮਨੁੱਖੀ ਆਤਮਕ, ਮਾਨਸਕ, ਜਾਂ ਬੌਧਿਕ ਅਵਸਥਾ ਵਲ ਹੈ। ਪਰ ਵੈਸੇ ਵੀ, ਜਿਵੇਂ ਕਵਿਤਾ ਦੀ ਦੁਨੀਆਂ ਪ੍ਰਤੀਕਾਂ ਦੀ ਦੁਨੀਆਂ ਹੀ ਹੈ, ਤਿਵੇਂ ਹੀ ਗੁਰੂ ਅੰਗਦ-ਕਾਵਿ ਦਾ ਸੰਸਾਰ ਪ੍ਰਤੀਕਾਂ, ਬਿੰਬਾਂ, ਰੂਪਕਾਂ ਦਾ ਹੀ ਸੰਸਾਰ ਹੈ। 'ਸੇਈ ਪੂਰੇ ਸਾਹ ਜਿਨੀ ਪੂਰਾ ਪਾਇਆ' (ਵਾਰ ਮਾਝ) ਵਿਚ 'ਸ਼ਾਹ' ਪ੍ਰਤੀਕ ਹੈ, ਬ੍ਰਹਮ ਗਿਆਨੀ ਦਾ, 'ਪੂਰਾ' ਸੰਕੇਤ ਹੈ 'ਬ੍ਰਹਮ' ਦਾ। 'ਚਾਕਰੁ ਲਗੈ ਚਾਕਰੀ ਨਾਲੇ ਗਾਰਬ ਵਾਦ, ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ ' (ਵਾਰ ਆਸਾ) ਵਿਚ 'ਚਾਕਰ' ਭਗਤ-ਸੇਵਕ ਲਈ ਹੈ ਤੇ 'ਖਸਮ' ਪਰਮਾਤਮਾ ਲਈ ਹੈ 'ਗਲਾਂ' ਚਾਲਾਕੀਆਂ, ਚਤਰਾਈਆਂ ਲਈ ਹੈ; 'ਬੀਜੇ ਬਿਖ ਮੰਗੈ ਅੰਮ੍ਰਿਤੁ ਵੇਖਹੁ ਏਹੁ ਨਿਆਉ' (ਵਾਰ ਆਸਾ) ਵਿਚ 'ਬਿਖ' ਪਾਪ ਕਰਮਾਂ ਲਈ ਹੈ, 'ਅੰਮ੍ਰਿਤ' 'ਸ਼ੁਭ ਫਲ' ਪਰਮਾਤਮਾ ਲਈ ਹੈ; 'ਨਕਿ ਨਥ' 'ਹੁਕਮ' ਲਈ ਹੈ; ਜਿੰਨੀ ਚਲਣੁ ਜਾਣਿਆ ਸੇ ਕਿਉ ਕਰਹਿ ਵਿਥਾਰ' (ਵਾਰ ਸੂਹੀ) ਵਿਚ 'ਚਲਣ' 'ਕਾਲ' ਲਈ ਹੈ; 'ਰਾਤਿ ਕਾਰਣਿ ਧਨੁ ਸੰਚੀਐ' (ਵਾਰ ਸੂਹੀ) ਵਿਚ 'ਰਾਤ' ਥੋੜ ਚਿਰੇ ਜੀਵਨ ਲਈ ਹੈ; 'ਤੁਰਦੇ ਕਉ ਤੁਰਦਾ ਮਿਲੈ ਉਡਤੇ ਕਉ ਉਡਤਾ; ਜੀਵਤੇ ਕਉ ਜੀਵਤਾ ਮਿਲੈ ਮੂਏ ਕਉ ਮੂਆ' (ਵਾਰ ਸੂਹੀ) ਵਿਚ 'ਤੁਰਦਾ' ਪਾਣੀ ਦੀ ਰਵਾਨੀ ਲਈ, 'ਉਡਤਾ' ਹਵਾ ਦੇ ਵੇਗ ਲਈ, 'ਜੀਵਤ' 'ਆਤਮਾ' ਲਈ ਅਤੇ 'ਮੂਆ' ਸਰੀਰ ਦੀ ਮਿਟੀ ਜਾਂ ਢੇਰੀ ਲਈ ਵਰਤੇ ਹਨ; 'ਨਾਨਕ ਅੰਧਾ ਹੋਇਕੈ ਰਤਨਾਂ ਪਰਖਣ ਜਾਇ' (ਵਾਰ ਰਾਮਕਲੀ) ਵਿਚ ਰਤਨ, ਰਤਨੀ, ਵਣਜਾਰਾ, ਵਖਰ, ਨਾਮ ਤੇ ਭਗਤਾਂ ਲਈ ਪ੍ਰਤੀਕ ਹਨ; ਆਦਿ। ਗੁਰੂ ਅੰਗਦ ਸਾਹਿਬ ਨੇ ਇਹ ਪ੍ਰਤੀਕ-ਪ੍ਰਣਾਲੀ ਗੁਰੂ ਨਾਨਕ ਸਾਹਿਬ ਤੋਂ ਲਈ ਹੈ। ਗੁਰੂ ਨਾਨਕ ਸਾਹਿਬ ਨੇ ਇਹ ਭਾਰਤੀ ਵਿਰਸੇ ਵਿਚੋਂ ਗ੍ਰਹਿਣ ਕੀਤੀ ਹੈ। ਗੁਰਬਾਣੀ-ਕਾਵਿ ਭਾਰਤੀ ਕੌਮੀ ਵਿਰਸੇ ਵਿਚੋਂ ਹੀ ਉਭਰਿਆ ਹੈ ।

**ਰੂਪਕ** : ਮੁਕਤੀ ਤੇ ਜੀਵਨ-ਮੁਕਤੀ ਜੀਵਨ-ਆਦਰਸ਼ ਹੈ। ਗੁਰੂ ਅੰਗਦ ਦੇਵ ਜੀ ਨੇ ਆਦਰਸ਼ ਨੂੰ ਪ੍ਰਤੀਕਾਂ, ਚਿੰਨ੍ਹਾਂ ਤੇ ਬਿੰਬਾਂ ਵਿਚ ਬਿਆਨਿਆ ਹੈ। ਮਨੁਖ ਵਿਚ ਇਸ ਆਦਰਸ਼ ਤੀਕ ਪੁਜਣ ਦੀ ਸ਼ਕਤੀ ਹੈ। ਪਰ ਇਹ ਸ਼ਕਤੀ ਮਨ ਕੱਠੇ ਦੇ ਅੰਦਰ ਬੰਦ ਰਹਿੰਦੀ ਹੈ ਜਾਂ ਗਲਤ ਪਾਸੇ ਇਸ ਦੀ ਵਰਤੋਂ ਹੁੰਦੀ ਰਹਿੰਦੀ ਹੈ। ਗੁਰੂ ਮਨ ਦੀ ਸ਼ਕਤੀ ਨੂੰ ਉਤੇਜਤ ਕਰਦਾ ਹੈ ਅਤੇ ਉਸ ਨੂੰ ਨਾਮ ਸਿਮਰਨ ਦੇ ਯੋਗ ਪਾਸੇ ਵਲ ਲਗਾਉਂਦਾ ਹੈ। ਇਸ ਗੱਲ ਨੂੰ ਗੁਰੂ ਸਾਹਿਬ ਨੇ ਰੂਪਕਾਂ ਵਿਚ ਬਿਆਨ ਕੀਤਾ ਹੈ। ਆਪ ਨੇ ਆਮ ਰੂਪਕ ਦੀ ਵਰਤੋਂ ਨਹੀਂ ਕੀਤੀ। ਪਰ ਵਾਰ ਸਾਰੰਗ ਦਾ ਇਹ ਸਲੋਕ ਆਪਦੀ ਰੂਪਕ

ਸਿਰਜਨ ਕਲਾ ਦੀ ਉਤਮ ਮਿਸਾਲ ਹੈ। ਇਸੇ ਸਲੋਕ ਨਾਲ ਉਹ ਵਾਰ ਆਰੰਭ ਹੁੰਦੀ ਹੈ। ਗੁਰੂ ਗ੍ਰੰਥ ਸਾਹਿਬ ਵਿਚ 'ਗੁਰੂ' ਲਈ 'ਕੁੰਜੀ' ਦਾ, 'ਮਾਇਆ-ਪਾਹ' ਲਈ 'ਨਿਵਲ' (ਜੰਦਰੇ) ਦਾ, ਮਨ ਲਈ 'ਕੋਠੇ' ਦਾ ਅਤੇ 'ਤਨ' ਲਈ 'ਛਤਿ' ਦੇ ਰੂਪਕ ਇਥੇ ਵਰਤੇ ਗਏ ਹਨ।

ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ ॥
ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ ॥੧॥

ਮਨ ਕੋਠੇ ਦੇ ਤਾਕਾਂ ਨੂੰ ਮਾਇਆ ਦੀ ਪਾਹ ਦਾ ਜੰਦਰਾ ਵਜਾ ਹੋਇਆ ਹੈ। ਗੁਰੂ ਉਹ ਤਾਕ ਖੋਲਣ ਲਈ ਕੁੰਜੀ ਹੈ।

**ਕਾਵਿ-ਰੂਪ :** ਗੁਰੂ ਅੰਗਦ ਸਾਹਿਬ ਨੇ ਕੇਵਲ ਇਕੋ ਕਾਵਿ-ਰੂਪ ਵਿਚ ਆਪਣੇ ਭਾਵਾਂ ਤੇ ਭਾਵਨਾਵਾਂ, ਵਿਚਾਰਾਂ ਤੇ ਵਿਸ਼ਿਆਂ ਨੂੰ ਬੰਨ੍ਹਿਆ ਹੈ। ਉਹ ਕਾਵਿ-ਰੂਪ 'ਸਲੋਕ' ਹੈ ਜਿਸ ਦੀ ਵਰਤੋਂ ਸਦੀਆਂ ਤੋਂ ਹਿੰਦੁਸਤਾਨ ਵਿਚ ਉਪਦੇਸ਼ ਦੇਣ ਲਈ ਹੋ ਰਹੀ ਸੀ। ਇਹ ਬੜੀ ਸੰਕੋਚਵੀਂ ਤੇ ਸੰਖੇਪ ਕਾਵਿ-ਉਡਾਰੀ ਨੂੰ ਸਹਾਰ ਸਕਣ ਵਾਲਾ ਕਾਵਿ-ਰੂਪ ਹੈ। ਇਸ ਲਈ ਇਸ ਵਿਚ ਕੇਵਲ ਘਰੋਗੀ ਜਿਹੇ ਭਾਵ, ਸਰਲ ਜਿਹੇ ਉਪਦੇਸ਼, ਸਪਸ਼ਟ ਜਿਹੇ ਨਿਕੇ ਨਿਕੇ ਵਿਚਾਰ ਹੀ ਸਮਾ ਸਕਦੇ ਹਨ। ਬਹੁਤ ਭਰਪੂਰ ਤੇ ਸਮਰਥ ਕਲਪਨਾ ਦੇ ਜਜ਼ਬੇ ਦੀ ਝਾਲ ਇਹ ਕਾਵਿ-ਰੂਪ ਨਹੀਂ ਝੱਲ ਸਕਦਾ। ਗੁਰੂ ਨਾਨਕ ਸਾਹਿਬ ਨੇ ਪਰੰਪਰਾਈ ਸਲੋਕ-ਰੂਪ ਨੂੰ ਬਹੁਤ ਸਾਰਾ ਸ਼ਕਤੀਵਾਨ ਬਣਾਇਆ। ਆਪ ਨੇ ਸਲੋਕ ਦਾ ਆਕਾਰ ਦੋ ਸਤਰਾਂ ਜਾਂ ਚਾਰ ਚਰਣਾਂ ਤੋਂ ਵਧਾ ਕੇ 20, 22 ਸਤਰਾਂ ਦੇ ਖੰਡ ਕਾਵਿ ਤੇ ਮੁਕਤਿ-ਕਾਵਿ ਦੇ ਰੂਪ ਵਿਚ ਪੁਚਾ ਦਿੱਤਾ ਸੀ ਤੇ ਇਸ ਤਰ੍ਹਾਂ ਇਸ ਦੀ ਸਮਰਥਾ ਵਧਾ ਦਿੱਤੀ ਸੀ। ਪਰ ਤਾਂ ਵੀ ਸਲੋਕ ਸਲੋਕ ਹੀ ਸੀ—ਉਸ ਵਿਚ ਇਤਨੀ ਕਾਵਿ-ਕਲਪਨਾ ਤੇ ਸਰੋਦੀ ਵੇਗ ਦੀ ਸਮਾਈ ਨਹੀਂ ਸੀ ਹੋ ਸਕਦੀ, ਉਹ ਨਿਕੇ ਜਿਨੇ ਖਿਆਲ ਜਾਂ ਉਪਦੇਸ਼ ਜਾਂ ਭਾਵ-ਪ੍ਰਗਟਾਵੇ ਦਾ ਹੀ ਸਾਧਨ ਬਣ ਸਕਦਾ ਸੀ। ਇਸ ਵਿਚ ਸੀਮਤ ਜਿਹਾ ਵਿਸ਼ਾ ਨਿਬੜਦਾ ਹੈ, ਜ਼ਾਤੀ ਰਾਏ ਅੰਕਤ ਹੁੰਦੀ ਹੈ, ਰੋਜ਼ਾਨਾ ਜੀਵਨ ਦੀਆਂ ਨਿਕੀਆਂ ਮੋਟੀਆਂ ਗੱਲਾਂ ਇਸ ਦੀ ਪਕੜ ਵਿਚ ਆ ਸਕਦੀਆਂ ਨੇ। ਧਰਤ, ਆਕਾਸ਼ ਤੇ ਪਤਾਲ ਸਲੋਕ ਦੇ ਕਲਾਵੇ ਵਿਚ ਨਹੀਂ ਆ ਸਕਦੇ, ਅਰਬਦ ਨਰਬਦ ਧੁੰਧੂਕਾਰੇ ਦਾ ਬਿਆਨ ਇਨ੍ਹਾਂ ਵਿਚ ਨਹੀਂ ਬੰਨ੍ਹਿਆ ਜਾ ਸਕਦਾ। ਸਲੋਕ ਕਵੀ ਦੀ ਜ਼ਾਤਿ ਤੋਂ ਬਹੁਤ ਪਰੇ ਨਹੀਂ ਜਾਂਦਾ। ਗੁਰੂ ਅੰਗਦ ਸਾਹਿਬ ਨੇ ਨਿਮਨ ਦਰਜ ਸਲੋਕਾਂ ਵਿਚ ਜ਼ਾਤੀ ਜਜ਼ਬੇ ਤੇ ਵਿਚਾਰ ਬੜੀ ਦ੍ਰਿੜ੍ਹਤਾ ਤੇ ਜ਼ੋਰ ਨਾਲ ਦਸੇ ਹਨ। ਭਾਵ ਸਪਸ਼ਟ ਹੋ ਗਏ ਹਨ, ਸੰਸਾ ਕੋਈ ਨਹੀਂ ਰਹਿੰਦਾ। ਨਿਜਤਵ ਦਾ ਦ੍ਰਿੜ੍ਹ ਪ੍ਰਗਟਾਵਾ ਹੈ :

(1) ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ ॥
ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ ॥੧॥

(ਵਾਰ ਸਿਰੀ)

(2) ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਦੀਜੈ ਡਾਰਿ ॥
ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀ ਸੋ ਪਿੰਜਰੁ ਲੈ ਜਾਰਿ ॥੧॥

(ਵਾਰ ਸਿਰੀ)

ਇਹ ਸਲੋਕ ਦਾ ਪੁਰਾਤਨ ਭਾਰਤੀ ਰੂਪ ਨਹੀਂ ਹੈ। ਇਹ ਉਹ ਰੂਪ ਨਹੀਂ ਹੈ ਜਿਸ ਰੂਪ ਦੇ ਫ਼ਰੀਦ ਤੇ ਕਬੀਰ ਜੀ ਦੇ ਸਲੋਕ ਗੁਰੂ ਗ੍ਰੰਥ ਸਾਹਿਬ ਵਿਚ ਦਿੱਤੇ ਹਨ ਜਾਂ ਗੁਰੂ ਅਰਜਨ ਸਾਹਿਬ ਦੇ ਆਮ ਸਲੋਕ ਤੇ ਸਹਸਕ੍ਰਿਤੀ ਸਲੋਕ ਹਨ। ਇਹ ਸਲੋਕ ਦਾ ਵਿਸਥਾਰ ਵਾਲਾ ਰੂਪ ਹੈ ਪਰ ਫਿਰ ਵੀ ਪੱਦੇ ਜਾਂ ਅਸ਼ਟਪਦੀ ਵਾਲਾ ਰੂਪ ਨਹੀਂ ਹੈ। ਵਿਸ਼ੇ ਦੇ ਬਹੁ-ਪੱਖੀ ਵਿਸਥਾਰ ਵਾਲੇ ਸਲੋਕ ਵੀ ਕਾਫ਼ੀ ਹਨ ਜਿਵੇਂ :

(1) ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥
ਇਕਨਾ ਹੁਕਮਿ ਸਮਾਇ ਲਏ ਇਕਨਾ ਹੁਕਮੇ ਕਰੇ ਵਿਣਾਸੁ ॥
ਇਕਨਾ ਭਾਣੈ ਕਢਿ ਲਏ ਇਕਨਾ ਮਾਇਆ ਵਿਚਿ ਨਿਵਾਸੁ ॥
ਏਵ ਭਿ ਆਖਿ ਨ ਜਾਪਈ ਜਿ ਕਿਸੈ ਆਣੇ ਰਾਸਿ ॥
ਨਾਨਕ ਗੁਰਮੁਖਿ ਜਾਣੀਐ ਜਾਕਉ ਆਪਿ ਕਰੇ ਪਰਗਾਸੁ ।੩॥

(2) ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ ॥
ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ ॥
ਹਉਮੈ ਕਿਥਹੁ ਉਪਜੈ ਕਿਤੁ ਸੰਜਮਿ ਇਹ ਜਾਇ ॥
ਹਉਮੈ ਏਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ ॥
ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥
ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ ॥
ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ ॥੨॥

ਇਹ ਸਲੋਕ ਗੁਰੂ ਨਾਨਕ ਸਾਹਿਬ ਦੇ ਇਨ੍ਹਾਂ ਹੀ ਵਿਸ਼ਿਆਂ ਤੇ ਆਸਾ ਦੀ ਵਾਰ ਵਿਚ ਸ਼ਾਮਲ ਸਲੋਕਾਂ ਦੀ ਬਣਤਰ ਵਿਚ ਢਲੇ ਹੋਏ ਹਨ।

(3) ਦੀਖਿਆ ਆਖਿ ਬੁਝਾਇਆ ਸਿਫਤੀ ਸਚਿ ਸਮੇਉ ॥
ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕ ਦੇਉ ॥੧॥

(ਵਾਰ ਮਾਝ)

(4) ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥
ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥੨॥

(ਵਾਰ ਆਸਾ)

(5) ਨਾਲਿ ਇਆਣੇ ਦੋਸਤੀ ਵਡਾਰੂ ਸਿਉ ਨੇਹੁ ॥
ਪਾਣੀ ਅੰਦਰਿ ਲੀਕ ਜਿਉ ਤਿਸਦਾ ਥਾਉ ਨ ਥੇਹੁ ॥੪॥

(ਵਾਰ ਆਸਾ)

(6) ਨਕਿ ਨਥ ਖਸਮ ਹਥ ਕਿਰਤੁ ਧਕੇ ਦੇ ॥
ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ ॥੨॥

(ਵਾਰ ਸੋਰਠਿ)

ਇਹ ਤੇ ਹੈ 'ਸਲੋਕ' ਦਾ ਕਲਾਸੀਕੀ ਰੂਪ ਜਿਸ ਨੂੰ ਗੁਰੂ ਅੰਗਦ ਸਾਹਿਬ ਨੇ ਉਸ ਦੇ ਪੁਰਾਤਨ ਸਰੂਪ ਵਿਚ ਨਿਭਾਇਆ ਹੈ।

ਪਰ ਆਪ ਨੇ 'ਸਲੋਕ' ਦੀ ਸਮਰਥਾ ਨੂੰ ਵਧਾਉਣਾ ਸ਼ੁਰੂ ਕਰ ਦਿੱਤਾ ਸੀ ਜਿਵੇਂ ਆਪ ਨੇ ਗੁਰੂ ਨਾਨਕ ਸਾਹਿਬ ਦੇ ਸਲੋਕ ਦੇਖੇ ਸਨ। ਵਿਸ਼ਾ ਇਨ੍ਹਾਂ ਸਲੋਕਾਂ ਵਿਚ ਵੀ ਇਕਹਿਰਾ ਹੀ ਹੈ ਪਰ ਉਸੇ ਵਿਸ਼ੇ ਦੇ ਹੋਰ ਪੱਖ ਆਪਨੇ ਵਧਾਉਣੇ ਸ਼ੁਰੂ ਕਰ ਦਿੱਤੇ, ਹੋਰ ਵੇਰਵੇ ਦੇਣੇ ਆਰੰਭ ਕਰ ਦਿੱਤੇ। ਮਜ਼ਮੂਨ ਇਕ ਹੀ ਹੈ ਪਰ ਉਸ ਦੇ ਪੱਖ ਤੇ ਵੇਰਵੇ ਵਧ ਗਏ ਹਨ। ਸੁਭਾਵਕ ਹੀ ਇਨ੍ਹਾਂ ਸਲੋਕਾਂ ਵਿਚ ਖਿਆਲ ਦੀ ਉਡਾਰੀ ਵੀ ਉਚੇਰੀ ਤੇ ਲੰਮੇਰੀ ਹੋ ਗਈ ਹੈ, ਖਿਆਲ ਦਾ ਵੇਗ ਵੀ ਤੇਜ਼ ਹੋ ਗਿਆ ਹੈ—ਇਕ ਤੇ ਦੂਜਾ ਖਿਆਲ ਚੜ੍ਹਿਆ ਆ ਰਿਹਾ ਹੈ। ਗੁਰੂ ਨਾਨਕ ਦੇਵ ਜੀ ਦੇ ਸਲੋਕਾਂ ਵਿਚ ਤੇ ਵੇਰਵਿਆਂ ਦਾ ਵੇਗ ਹੜ੍ਹ ਵਾਂਗ ਆ ਜਾਂਦਾ ਹੈ ਜਿਵੇਂ 'ਆਸਾ ਦੀ ਵਾਰ' ਦੇ ਵਿਸਮਾਦ, 'ਭੈ', 'ਕੁਦਰਤ' ਦੇ ਸਲੋਕਾਂ ਵਿਚ ਹੈ। ਗੁਰੂ ਅੰਗਦ ਸਾਹਿਬ ਦੇ ਸਲੋਕਾਂ ਵਿਚ ਉਹ ਹੜ ਤੇ ਨਹੀਂ ਹੈ ਪਰ ਇਹ ਸਾਫ ਪ੍ਰਤੀਤ ਹੁੰਦਾ ਹੈ ਕਿ ਪਾਣੀ ਉਚੇਰਾ ਹੁੰਦਾ ਜਾ ਰਿਹਾ ਹੈ ਅਤੇ ਉਸ ਦਾ ਵੇਗ ਜ਼ੋਰਦਾਰ ਹੋ ਗਿਆ ਹੈ। ਇਨ੍ਹਾਂ ਸਲੋਕਾਂ ਵਿਚ ਗੁਰੂ ਨਾਨਕ ਵਾਂਗ ਅੰਤਲੀ ਸਤਰ ਵਿਚ ਦੂਜਾ ਪੱਖ ਦੇ ਕੇ ਸਿਖਿਆ ਵੀ ਦੇ ਦਿੱਤੀ ਹੈ। ਦੂਜਾ ਪੱਖ ਵਿਸਥਾਰ ਨਾਲ ਦੇਣ ਦਾ ਜਤਨ ਵੀ ਸ਼ੁਰੂ ਹੋ ਗਿਆ ਹੈ :

ਦੇਂਦੇ ਥਾਵਹੁ ਦਿਤਾ ਚੰਗਾ ਮਨਮੁਖਿ ਐਸਾ ਜਾਣੀਐ ॥
ਸੁਰਤਿ ਮਤਿ ਚਤੁਰਾਈ ਤਾਕੀ ਕਿਆ ਕਰਿ ਆਖਿ ਵਖਾਣੀਐ ॥
ਅੰਤਰਿ ਬਹਿ ਕੈ ਕਰਮ ਕਮਾਵੈ ਸੋ ਚਹੁ ਕੁੰਡੀ ਜਾਣੀਐ ॥
ਜੋ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ ਪਾਪਿ ਕਮਾਣੈ ਪਾਪੀ ਜਾਣੀਐ ॥
ਤੂੰ ਆਪੇ ਖੇਲ ਕਰਹਿ ਸਭਿ ਕਰਤੇ ਕਿਆ ਦੂਜਾ ਆਖਿ ਵਖਾਣੀਐ ॥
ਜਿਚਰੁ ਤੇਰੀ ਜੋਤਿ ਤਿਚਰੁ ਜੋਤੀ ਵਿਚਿ ਤੂੰ ਬੋਲਹਿ ॥
ਵਿਣੁ ਜੋਤੀ ਕੋਈ ਕਿਛੁ ਕਰਿਹੁ ਦਿਖਾ ਸਿਆਣੀਐ ॥
ਨਾਨਕ ਗੁਰਮੁਖਿ ਨਦਰੀ ਆਇਆ ਹਰਿ ਇਕੋ ਸੁਘੜੁ ਸੁਜਾਣੀਐ ॥੨॥

ਤਿੰਨ ਭਾਗ ਹਨ—ਮਨਮੁਖਿ ਦਾ ਸੁਭਾ ਦਿੱਤਾ ਹੈ, ਧਰਮ ਤੇ ਪਾਪ ਦਾ ਮੁਕਾਬਲਾ ਕੀਤਾ ਹੈ ਤੇ ਧਰਮ ਤੇ ਪਾਪ ਦੋਵੇਂ ਪ੍ਰਭੂ ਦੀ ਖੇਡ ਦਰਸਾਏ ਹਨ।

ਕਿਸੇ ਵਿਸ਼ੇ ਦੇ ਦੋ ਪੱਖਾਂ ਦਾ ਟਾਕਰਾ ਕਰਨ ਵਾਲੇ ਸਲੋਕ ਗੁਰੂ ਅੰਗਦ ਸਾਹਿਬ ਦੀ ਰਚਨਾ ਵਿਚ ਕਾਫ਼ੀ ਹਨ :

(1) ਬਧਾ ਚਟੀ ਜੋ ਭਰੇ ਨਾ ਗੁਣ ਨਾ ਉਪਕਾਰੁ ॥
ਸੇਤੀ ਖੁਸੀ ਸਵਾਰੀਐ ਨਾਨਕ ਕਾਰਜੁ ਸਾਰੁ ॥੩॥

[ਵਾਰ ਸੂਹੀ]

'ਹਠ' ਤੇ 'ਸਹਜ' ਦਾ ਟਾਕਰਾ ਹੈ।

(2) ਮਨ ਹਠਿ ਤਰਫ ਨ ਜਿਪਈ ਜੇ ਬਹੁਤਾ ਘਾਲੇ ॥
ਤਰਫ ਜਿਣੈ ਸਤ ਭਾਉ ਦੇ ਜਨ ਨਾਨਕ ਸਬਦੁ ਵੀਚਾਰੇ ॥੪॥

(ਵਾਰ ਸੂਹੀ)

ਇਥੇ 'ਹਠ' ਤੇ 'ਭਾਉ' ਦਾ ਟਾਕਰਾ ਹੈ ।

(3) ਮਿਲੀਐ ਮਿਲਿਆ ਨਾ ਮਿਲੈ ਮਿਲੈ ਮਿਲਿਆ ਜੇ ਹੋਇ ॥
ਅੰਤਰ ਆਤਮੈ ਜੋ ਮਿਲੈ ਮਿਲਿਆ ਕਹੀਐ ਸੋਇ ॥੩॥

(ਵਾਰ ਸੂਹੀ)

ਇਥੇ ਵੀ 'ਹਠ' ਤੇ 'ਪ੍ਰੇਮ' ਬਾਹਰਮੁਖਤਾ ਤੇ ਅੰਤਰਮੁਖਤਾ ਦਾ ਟਾਕਰਾ ਹੈ ।

(4) ਜਾਂ ਸੁਖੁ ਤਾ ਸਹੁ ਰਾਵਿਓ ਦੁਖਿ ਭੀ ਸੰਮਾਲਿਓਇ ॥
ਨਾਨਕੁ ਕਹੈ ਸਿਆਣੀਏ ਇਉ ਕੰਤ ਮਿਲਾਵਾ ਹੋਇ ॥

ਸੁਖ ਤੇ ਦੁਖ ਵਿਚ ਪ੍ਰਭੂ-ਪ੍ਰੇਮ ਦਾ ਮੁਕਾਬਲਾ ਹੈ ।

**ਕਲਾ** : ਫਕੀਰਾਂ ਦੀ ਸਾਹਿਤਕ ਕਲਾ ਕੋਈ ਨਹੀਂ ਹੁੰਦੀ, ਜਿਵੇਂ ਉਨ੍ਹਾਂ ਨੂੰ ਧੁਰੋਂ ਹੁਕਮ ਹੁੰਦਾ ਹੈ ਤਿਵੇਂ ਉਹ ਬੋਲਦੇ ਹਨ । ਪਰ 'ਸੋਦਰੁ' ਦਾ ਸੁਭਾ ਰਾਗਾਤਮਕਤਾ ਹੈ, ਸੰਗੀਤਕ ਲੈ ਹੈ, ਸਹਜ ਤੇ ਸੰਤੁਲਨ ਹੈ । ਇਸ ਲਈ ਗੁਰੂ ਦਾ ਹਰ ਵਾਕ ਰਾਗ, ਸੰਗੀਤ ਸਹਜ ਤੇ ਸੰਤੁਲਨ ਵਿਚ ਬਝਾ ਹੁੰਦਾ ਹੈ । ਦੀਵੇ ਤੋਂ ਦੀਵਾ ਜਗਣ ਨਾਲ ਗੁਰੂ ਅੰਗਦ ਦੇਵ ਜੀ ਨੂੰ ਕਲਾ ਕੌਸ਼ਲਤਾ ਵੀ ਮਿਲ ਗਈ । ਗੁਰੂ ਅੰਗਦ ਦੇਵ ਜੀ ਦੀ ਕਲਾ ਕਿਸੇ ਪਿੰਗਲ ਪ੍ਰਬੰਧ ਤੇ ਆਧਾਰਤ ਨਹੀਂ ਹੈ । ਮੁਰਸ਼ਦ ਦੀ ਕ੍ਰਿਪਾ ਦ੍ਰਿਸ਼ਟੀ ਤੇ ਆਧਾਰਤ ਹੈ । ਗੁਰੂ ਨਾਨਕ ਦੇਵ ਜੀ ਦੀ ਸ਼ੈਲੀ ਦੇ ਸਾਰੇ ਗੁਣ ਜਿਵੇਂ ਰਹਸ-ਰਮਜ਼ ਵਿਚ ਗੱਲ ਕਰਨਾ, ਵਿਚਾਰ ਦੀ ਭਰਪੂਰਤਾ ਤੇ ਦ੍ਰਿੜ੍ਹਤਾ, ਬਿਆਨ ਦਾ ਨਾਟਕੀ-ਪਨ, ਗੰਹਜ-ਹਾਸਾ, ਵੇਗ, ਨਿਧੜਕਤਾ, ਬਿਰਹੋਂ, ਆਦਰਸ਼ਵਾਦ, ਆਦਿ ਆਪ ਦੀ ਸ਼ੈਲੀ ਵਿਚ ਸਮਾਏ ਹੋਏ ਹਨ ।

ਗੁਰੂ ਨਾਨਕ ਦੇਵ ਜ਼ੀ ਵਾਂਗ ਹੀ ਗੁਰੂ ਅਗਦ ਸਾਹਿਬ ਇਕ ਦਮ, ਸਿਧੇ, ਬਿਨਾ ਭੂਮਿਕਾ ਬੰਨ੍ਹਣ ਦੇ, ਗੰਭੀਰਤਾ ਨਾਲ ਆਪਣੇ ਕੇਂਦਰੀ ਵਿਚਾਰ ਨੂੰ ਸ਼ੁਰੂ ਕਰ ਦਿੰਦੇ ਹਨ ਅਤੇ ਇਕ ਦੋ ਛੋਹਾਂ ਲਗਾ ਕੇ ਖਤਮ ਵੀ ਕਰ ਦਿੰਦੇ ਹਨ । ਝਿਝਕ ਕਿਧਰੇ ਨਹੀਂ ਹੁੰਦੀ, ਆਪ ਦਾ ਖਿਆਲ ਸਪਸ਼ਟ ਹੁੰਦਾ ਹੈ, ਸ਼ਬਦਾਵਲੀ ਖਿਆਲ ਲਈ ਢੁਕਵੀਂ ਹੁੰਦੀ ਹੈ, ਵਿਚਾਰ ਦ੍ਰਿੜ੍ਹ ਹੁੰਦਾ ਹੈ, ਜਕੋ-ਤਕੋ ਨਹੀਂ ਹੁੰਦੀ, ਆਪ ਜਜ਼ਬੇ ਦੇ ਵੇਗ ਵਿਚ ਗੱਲ ਕਰਦੇ ਹਨ ਜਿਸ ਤੋਂ ਪ੍ਰਗਟ ਹੁੰਦਾ ਹੈ ਕਿ ਆਪ ਪੱਖ ਕਿਸ ਭਾਵ ਦਾ ਕਰਦੇ ਹਨ ਅਤੇ ਵਿਰੋਧ ਕਿਸਦਾ, ਦਲੀਲਬਾਜ਼ੀ ਨਹੀਂ ਹੈ, ਅਨੁਭਵੀ ਨਿਰਣਾ ਹੈ, ਜਾਂ ਸ੍ਵੈ-ਪਰਖੀ ਵਾਰਤਾ ਹੈ, ਉਨ੍ਹਾਂ ਨੂੰ ਕੋਈ ਸੰਦੇਹ ਆਪਣੇ ਨਿਰਣੇ ਬਾਰੇ ਨਹੀਂ ਹੁੰਦਾ ।

(1) ਜੋ ਸਿਰੁ ਸਾਈ ਨਾ ਨਿਵੈ ਸ ਸਿਰੁ ਦੀਜੈ ਡਾਰਿ ॥
ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀ ਸੋ ਪਿੰਜਰੁ ਲੈ ਜਾਰਿ ॥ ੧ ॥

(ਵਾਰ ਸਿਰੀ)

'ਪ੍ਰਭੂ-ਪ੍ਰੇਮ ਬਿਨਾ ਸਰੀਰ ਮੁਰਦਾ ਹੈ'—ਤੇਜੀ ਨਾਲ ਮਹਿਸੂਸਿਆ ਹੈ ਅਤੇ ਦ੍ਰਿੜ੍ਹਤਾ ਨਾਲ ਫਤਵਾ-ਦਿਤਾ ਹੈ 'ਸੋ ਪਿੰਜਰ ਲੈ ਜਾਰਿ' ।

(2) ਭੈ ਕੇ ਚਰਣ, ਕਰ ਭਾਵ ਕੇ, ਲੋਇਣ ਸੁਰਤਿ ਕਰੇਇ ॥
ਨਾਨਕੁ ਕਹੈ ਸਿਆਣੀਏ ਇਵ ਕੰਤ ਮਿਲਾਵਾ ਹੋਇ ॥ ੨ ॥

(ਵਾਰ ਮਾਝ)

ਕੋਈ ਸੰਦੇਹ ਨਹੀਂ ਹੈ ਕਿ 'ਭੈ-ਭਾਉ' ਨਾਲ ਪ੍ਰਭੂ-ਮਿਲਾਪ ਅਵਸ਼ ਹੈ ।

(3) ਮੰਤ੍ਰੀ ਹੋਇ ਅਠੂਹਿਆ ਨਾਗੀ ਲਗੈ ਜਾਇ ॥
ਆਪਣ ਹਥੀ ਆਪਣੈ ਦੇ ਕੂਚਾ ਆਪੇ ਲਾਇ ॥
ਹੁਕਮੁ ਪਇਆ ਧੁਰਿ ਖਸਮ ਕਾ ਅਤੀ ਹੂ ਧਕਾ ਖਾਇ ॥
ਗੁਰਮੁਖ ਸਿਉ ਮਨਮੁਖੁ ਅੜੈ ਡੁਬੈ ਹਕਿ ਨਿਆਇ ॥
ਦੁਹਾ ਸਿਰਿਆ ਆਪੇ ਖਸਮੁ ਵੇਖੈ ਕਰਿ ਵਿਉਪਾਇ ॥
ਨਾਨਕ ਏਵੈ ਜਾਣੀਐ ਸਭ ਕਿਛੁ ਤਿਸਹਿ ਰਜਾਇ ॥ ੧ ॥

(ਵਾਰ ਮਾਝ)

ਸਪਸ਼ਟ ਤੇ ਦ੍ਰਿੜ੍ਹ ਵਿਚਾਰ ਹੈ ਕਿ ਸਚ ਤੇ ਕੂੜ ਦੀ ਟੱਕਰ ਵਿਚ ਕੂੜ ਨੇ ਹਾਰਨਾ ਹੈ, ਮਨਮੁਖਿ ਨੇ ਡੁਬਣਾ ਹੈ । ਇਹੋ ਨੇਮ ਹੈ । ਇਹੋ ਕਰਤੇ ਦੀ ਖੇਡ ਹੈ । ਭਾਵੇਂ ਸੁਚ ਤੇ ਕੂੜ ਉਸ ਨੇ ਰਚੇ ਹਨ, ਖੇਡ ਤੋਰਨ ਲਈ ।

ਮਨੁਖੀ ਵਤੀਰੇ ਬਾਰੇ ਆਪ ਦੇ ਵਿਚਾਰ ਕਿਤਨੇ ਦ੍ਰਿੜ੍ਹ ਹਨ, ਕੋਈ ਸ਼ਕ ਦੀ ਗੁੰਜਾਇਸ਼ ਹੀ ਨਹੀਂ ਰਖੀ ਹੋਈ :

(1) ਸਲਾਮੁ ਜਬਾਬੁ ਦੋਵੈ ਕਰੈ ਮੁੰਢਹੁ ਘੁਥਾ ਜਾਇ ॥
(2) ਜੋ ਜੀਇ ਹੋਇ ਸੁ ਉਗਵੈ ਮੁਹ ਕਾ ਕਹਿਆ ਵਾਉ ॥
(3) ਨਾਲਿ ਇਆਣੇ ਦੋਸਤੀ ਕਦੇ ਨ ਆਵੈ ਰਾਸਿ ॥
(4) ਏਹ ਕਿਨੇਹੀ ਚਾਕਰੀ ਜਿਤੁ ਭਉ ਖਸਮ ਨਾ ਜਾਇ ॥
(5) ਨਕਿ ਨਥ ਖਸਮ ਹਥ ਕਿਰਤੁ ਧਕੇ ਦੇ ॥
(6) ਜਿਨੀ ਚਲਣੁ ਜਾਣਿਆ ਸੇ ਕਿਉ ਕਰਹਿ ਵਿਥਾਰ ॥
(7) ਬਧਾ ਚਟੀ ਜੋ ਭਰੇ ਨ ਗੁਣੁ ਨ ਉਪਕਾਰ ॥

ਇਨ੍ਹਾਂ ਵਾਕਾਂ ਵਿਚ ਜ਼ਾਤੀ ਵਿਚਾਰ ਸਰਬ ਵਿਆਪੀ ਹੋ ਗਏ ਹਨ । ਇਸ ਲਈ ਇਨ੍ਹਾਂ ਵਿਚ ਦਸੀਆਂ ਸਚਾਈਆਂ ਪਰਵਾਨ ਕਰਨ ਤੋਂ ਕਿਸੇ ਨੂੰ ਸੰਕੋਚ ਨਹੀਂ ਹੋ ਸਕਦਾ । ਇਸੇ ਕਰਕੇ ਇਹ ਵਾਕ ਅਖਾਣ ਬਣ ਗਏ ਹਨ ।

ਵਿਚਾਰ ਦੀ ਸਪਸ਼ਟਤਾ ਹੀ ਦ੍ਰਿੜ੍ਹਤਾ ਪੈਦਾ ਕਰਦੀ ਹੈ । ਵਿਚਾਰ ਸਪਸ਼ਟ ਉਸ ਦੇ ਹਨ ਜੋ ਧਿਆਨ ਨਾਲ ਸੰਸਾਰ ਨੂੰ ਦੇਖਦਾ ਹੈ । ਆਤਮ ਤਜਰਬੇ ਵਿਚੋਂ ਹੀ ਸਪਸ਼ਟਤਾ ਤੇ ਦ੍ਰਿੜ੍ਹਤਾ ਉਪਜਦੇ ਹਨ । ਗੁਰੂ ਅੰਗਦ ਦੇਵ ਜੀ ਨੇ ਸੰਸਾਰ ਨੂੰ ਚੰਗੀ ਤਰ੍ਹਾਂ ਨੇਤ੍ਰ ਖੋਲ ਕੇ ਦੇਖਿਆ ਹੈ ਤੇ ਕਲਜੁਗੀ ਦਸ਼ਾ ਨੂੰ ਅੰਕਤ ਕੀਤਾ ਹੈ :

ਨਾਉ ਫਕੀਰੈ ਪਾਤਿਸਾਹੁ ਮੂਰਖ ਪੰਡਿਤੁ ਨਾਉ ॥
ਅੰਧੇ ਕਾ ਨਾਉ ਪਾਰਖੂ ਏਵੈ ਕਰੇ ਗੁਆਉ ॥
ਇਲਤਿ ਕਾ ਨਾਉ ਚਉਧਰੀ ਕੂੜੀ ਪੂਰੇ ਥਾਉ ॥
ਨਾਨਕ ਗੁਰਮੁਖਿ ਜਾਣੀਐ ਕਲਿ ਕਾ ਏਹੁ ਨਿਆਉ ॥ ੧ ॥

(ਵਾਰ ਮਲਾਰ)

ਦੂਜੇ, ਮਪਸ਼ਟਤਾ ਪੈਦਾ ਹੁੰਦੀ ਹੈ, ਖੁਭਵੇਂ ਚਿੰਤਨ ਨਾਲ ਖਿਆਲ ਨੂੰ ਹਰ ਪਖੋਂ ਪੂਰੀ ਤਰ੍ਹਾਂ ਵਿਚਾਰਨ ਨਾਲ। ਕਈ ਦਾਰਸ਼ਨਿਕ ਨੁਕਤਿਆਂ ਤੇ ਗੁਰੂ ਅੰਗਦ ਦੇਵ ਜੀ ਨੇ ਖੁਭ ਕੇ ਵਿਚਾਰ ਉਪਰੰਤ ਲਿਖਿਆ ਹੈ। ਹਉਮੈ ਇਕ ਦਾਰਸ਼ਨਿਕ ਸਿਧਾਂਤ ਹੈ। ਹਉਮੈ ਦੇ ਕਿਰਦਾਰ ਨੂੰ ਆਪ ਨੇ ਬੜੀ ਦ੍ਰਿੜ੍ਹਤਾ ਨਾਲ ਉਲੀਕਿਆ ਹੈ। ਹਉਮੈ ਹੀ ਜ਼ਾਤੀ ਸ਼ਖਸੀਅਤ ਦਾ ਆਧਾਰ ਹੈ, ਸ਼ਖਸੀਅਤ ਹੀ ਕਰਮਾਂ ਦਾ ਆਧਾਰ ਹੈ। ਹਾਂ ਕਰਮ ਚੰਗੇ ਵੀ ਹੋ ਸਕਦੇ ਹਨ ਤੇ ਮੰਦੇ ਵੀ। ਸੋ ਹਉਮੈ ਨੂੰ ਠੀਕ ਤਰ੍ਹਾਂ ਸਾਧਣ ਦੀ ਲੋੜ ਹੈ।

ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ ॥
ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ ॥
ਹਉਮੈ ਕਿਥਹੁ ਉਪਜੈ ਕਿਤੁ ਸੰਜਮਿ ਇਹ ਜਾਇ ॥
ਹਉਮੈ ਏਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ ॥
ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥
ਕਿਰਪਾ ਕਰੇ ਜੇ ਆਪਣੀ ਗੁਰ ਕਾ ਸਬਦੁ ਕਮਾਹਿ ॥
ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ ॥ ੨ ॥

**ਕਲਾ ਕੌਸ਼ਲਤਾ** : ਕਿਸੇ ਕਵੀ ਨਾਲ ਵੀ ਨਿਆਂ ਕਰਨ ਲਈ ਉਸ ਦੀ ਸ਼੍ਰੇਸ਼ਟਤਮ ਰਚਨਾ ਨੂੰ ਹੀ ਨਮੂਨੇ ਦੇ ਤੌਰ ਤੇ ਜਾਚਣਾ ਚਾਹੀਦਾ ਹੈ। ਲੰਮੇਰੇ ਸਲੋਕ ਆਪ ਦੀ ਕਲਾ ਦੇ ਉਤਮ ਨਮੂਨੇ ਦੇ ਤੌਰ ਤੇ ਪੇਸ਼ ਕੀਤੇ ਜਾ ਸਕਦੇ ਹਨ। ਉਨ੍ਹਾਂ ਵਿਚੋਂ ਨਿਮਨ ਦਰਜ ਸਲੋਕ ਸ੍ਰੇਸ਼ਟਤਮ ਹੈ। ਇਹ ਸਲੋਕ ਵਾਰ ਸਾਰੰਗ ਵਿਚੋਂ ਹੈ।

**ਸਲੋਕ ਮ: ੨**

ਕਥਾ ਕਹਾਣੀ ਬੇਦੀਂ ਆਣੀ, ਪਾਪੁ ਪੁੰਨੁ ਬੀਚਾਰੁ ॥
ਦੇ ਦੇ ਲੈਣਾ ਲੈ ਲੈ ਦੇਣਾ ਨਰਕਿ ਸੁਰਗਿ ਅਵਤਾਰ ॥
ਉਤਮ ਮਧਿਮ ਜਾਤੀ ਜਿਨਸੀ ਭਰਮਿ ਭਵੈ ਸੰਸਾਰੁ ॥
ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚਿ ਆਈ ॥
ਗੁਰਮੁਖਿ ਆਖੀ ਗੁਰਮੁਖਿ ਜਾਤੀ ਸੁਰਤੀ ਕਰਮਿ ਧਿਆਈ ॥
ਹੁਕਮੁ ਸਾਜਿ ਹੁਕਮੈ ਵਿਚਿ ਰਖੈ ਹੁਕਮੈ ਅੰਦਰਿ ਵੇਖੈ ॥
ਨਾਨਕ ਅਗਹੁ ਹਉਮੈ ਤੁਟੈ ਤਾਂ ਕੋ ਲਿਖੀਐ ਲੇਖੈ ॥੧॥

(ਵਾਰ ਸਾਰੰਗ)

ਗੁਰੂ ਅੰਗਦ ਸਾਹਿਬ ਨੇ 'ਬੇਦਬਾਣੀ' ਤੇ 'ਗੁਰਬਾਣੀ' ਦਾ ਨਖੇੜਾ ਵਿਸਥਾਰ ਨਾਲ ਸਪਸ਼ਟ ਕੀਤਾ ਹੈ। ਪਹਿਲੀ ਨੇ ਕਈ ਪ੍ਰਕਾਰ ਦੇ ਭਰਮ ਪੈਦਾ ਕੀਤੇ ਤੇ ਗੁਰੂ ਅੰਗਦ ਸਾਹਿਬ ਨੇ ਉਹ ਸਾਰੇ ਗਿਣਾਏ ਹਨ। ਫਿਰ ਗੁਰਬਾਣੀ ਦੇ ਪੱਖ ਦੀ ਸ੍ਰੇਸ਼ਟਤਾ ਦੇ ਨੁਕਤੇ ਗਿਣਾਏ ਹਨ। ਸਲੋਕ ਵਿਚ ਗੁਰਮਤਿ ਦੇ ਹੁਕਮ, ਸੁਰਤਿ ਤੇ ਹਉਮੈ ਦੇ ਸਿਧਾਂਤ ਸਪਸ਼ਟ ਹੋਏ ਹਨ।

ਮਹਲੇ ਦੂਜੇ ਦੇ ਸਲੋਕ ਦੀ ਉਸਾਰੀ ਸ੍ਰੇਸ਼ਟ ਪ੍ਰਬੰਧ ਵਿਚ ਹੈ। ਸਲੋਕ ਦੇ ਸਪਸ਼ਟ ਤਿੰਨ ਭਾਗ ਦਿਸ ਰਹੇ ਹਨ। ਪਹਿਲੇ ਭਾਗ ਵਿਚ ਬੇਦਬਾਣੀ ਦੇ ਵਿਸ਼ਿਆਂ ਵਲ ਸੰਕੇਤ

ਹੈ। ਇਹ ਸੰਕੇਤ ਵੀ ਕਿਸੇ ਕ੍ਰਮ ਵਿਚ ਹਨ। ਬੇਦ ਦਾ ਪਹਿਲੂ ਰੂਪ ਕਥਾ-ਕਹਾਣੀਆਂ ਦਾ ਹੈ। ਗੁਰੂ ਜੀ ਦੇ ਵੇਲੇ, ਰਾਮਾਇਨ, ਮਹਾਂਭਾਰਤ ਅਤੇ ਪੁਰਾਣਾਂ ਨੂੰ ਵੀ ਵੇਦ ਅਨੁਸਾਰੀ ਸਮਝਿਆ ਜਾਂਦਾ ਸੀ। ਮਹਾਂਭਾਰਤ ਨੂੰ ਪੰਜਵਾਂ ਵੇਦ ਕਹਿਆ ਗਇਆ ਹੈ। ਸ਼ਾਇਦ ਦੇਵ-ਕਹਾਣੀਆਂ ਨੂੰ ਕਥਾਵਾਂ ਕਿਹਾ ਹੈ ਅਤੇ ਜੀਵ-ਕਹਾਣੀਆਂ ਨੂੰ ਨਿਰਾ ਕਹਾਣੀਆਂ ਕਿਹਾ ਹੈ। ਇੰਦ੍ਰ, ਵਾਯੂ, ਅਗਨੀ ਆਦਿ ਦੇਵਤਿਆਂ ਦੀਆਂ ਕਥਾਵਾਂ ਹਨ; ਬ੍ਰਹਮਾ, ਵਿਸ਼ਨੂੰ, ਸ਼ਿਵ ਤੇ ਇਨ੍ਹਾਂ ਦੀਆਂ ਸ਼ਕਤੀਆਂ ਸ਼ਿਵ, ਪਾਰਬਤੀ, ਵਿਸ਼ਨੂੰ-ਲਕਸ਼ਮੀ ਆਦਿ ਦੀਆਂ ਕਥਾਵਾਂ ਹਨ ਅਤੇ ਰਿਸ਼ੀਆਂ ਮੁੰਨੀਆਂ, ਅਪਸਰਾਂ, ਦੇਵਤਿਆਂ ਦੀਆਂ ਵਾਰਤਾਵਾਂ ਕਹਾਣੀਆਂ ਕਹੀਆਂ ਹਨ। ਪਹਿਲੇ ਭਾਗ ਵਿਚ ਹੀ ਪਾਪ-ਪੁੰਨ, ਦੇਣ-ਲੈਣ, ਨਰਕ-ਸੁਰਗ, ਜਾਤਾਂ-ਜਿਨਸਾਂ ਦੇ ਦਰਜਿਆਂ ਦੇ ਸੰਕੇਤ ਹਨ। ਪਾਪ-ਪੁੰਨ, ਦੇਣ-ਲੈਣ, ਆਦਿ ਦੀ ਟੱਕਰ ਵਿਚੋਂ ਹੀ ਸਾਰੀਆਂ ਪੁਰਾਣਾਂ ਦੀਆਂ ਕਹਾਣੀਆਂ ਉਪਜੀਆਂ ਹਨ। ਸੋ ਸਲੋਕ ਵਿਚ ਵੇਦ ਦਾ ਸਾਰ 'ਕਥਾ-ਕਹਾਣੀ' ਮੰਨਿਆ ਹੈ। ਸਲੋਕ ਦਾ ਦੂਜਾ ਭਾਗ 'ਗੁਰਬਾਣੀ' ਦੀ ਮਹੱਤਾ ਬਾਰੇ ਹੈ। ਇਸ ਮਹੱਤਾ ਦੇ ਪੱਖ ਅੰਮ੍ਰਿਤ, ਤਤ-ਵਖਾਣ, ਗਿਆਨ, ਧਿਆਨ, ਗੁਰੂ-ਮੁਖ, ਗੁਰਮੁਖਿ, ਸੁਰਤਿ, ਕਰਮਿ, ਸਿਮਰਨ ਮੰਨੇ ਹਨ। ਤਤ ਕਥਾ-ਕਹਾਣੀਆਂ ਦੇ ਟਾਕਰੇ ਤੇ ਵਰਤਿਆ ਸ਼ਬਦ ਹੈ। ਗੁਰਮਤਿ ਦਾ ਤਤ ਇਹ ਦਸਿਆ ਹੈ ਕਿ ਸਭ ਕੁਝ ਹੁਕਮ ਵਿਚ ਹੋਇਆ ਹੈ, ਹੁਕਮ ਵਿਚ ਖੇਡ ਚਲ ਰਹੀ ਹੈ, ਖੇਡ ਹਉਮੈ ਦੇ ਆਸਰੇ ਚਲ ਰਹੀ ਹੈ ਪਰ ਹਉਮੈ ਵੀ ਹੁਕਮ ਦੀ ਸਾਜੀ ਹੋਈ ਹੈ। ਇਸ ਲਈ ਤਤ ਹੁਕਮ ਦਾ ਗਿਆਨ ਹੈ। ਸਲੋਕ ਦਾ ਤੀਜਾ ਪੱਖ ਹੈ, 'ਲਿਖੀਐ ਲੇਖੇ' ਦਾ ਜੋ ਜੀਵਨ ਮਨੋਰਥ ਹੈ। ਮਨੁੱਖ ਦਾ ਜੀਵਨ ਮਨੋਰਥ ਹੈ ਪ੍ਰਭੂ ਦਰ ਤੇ ਪਰਵਾਣ ਹੋ ਸਕਣਾ। ਸਲੋਕ ਦਸਦਾ ਹੈ ਕਿ ਉਹ ਪਰਵਾਨ ਹੁਕਮ ਵਿਚ ਚਲ ਕੇ ਹੋਵੇਗਾ, ਕਥਾ-ਕਹਾਣੀਆਂ ਆਸਰੇ ਨਹੀਂ।

ਤਿੰਨਾਂ ਪੱਖਾਂ ਦੀ ਉਸਾਰੀ ਤਰਤੀਬ ਵਿਚ ਕੀਤੀ ਹੈ। ਤਿੰਨਾਂ ਹੀ ਪੱਖਾਂ ਨੂੰ ਠੁਕਦਾਰ ਸਿਰਲੇਖ ਵਿਚ ਲਿਆਂਦਾ ਹੈ। ਪਹਿਲੇ ਨੂੰ ਭਰਮ ਕਿਹਾ ਹੈ, ਦੂਜੇ ਨੂੰ ਗਿਆਨ ਕਿਹਾ ਹੈ; ਤੀਜੇ ਨੂੰ 'ਲੇਖੇ ਵਿਚ' ਪਰਵਾਨ ਹੋਣਾ ਕਿਹਾ ਹੈ। ਇਸ ਸਲੋਕ ਵਿਚ ਗੁਰੂ ਨਾਨਕ ਚਿੰਤਨ ਦਾ ਸਾਰ ਦੇ ਦਿੱਤਾ ਹੈ।

ਇਕੋ ਸਲੋਕ ਵਿਚ ਇਤਨੀ ਬੁਨਿਆਦੀ ਸਿਧਾਂਤਕ ਸ਼ਬਦਾਵਲੀ (Terminology) ਦੀ ਵਰਤੋਂ ਹੋਰ ਕਿਧਰੇ ਨਹੀਂ ਹ ਸਕੀ ਤੇ ਸ਼ਬਦ ਵੀ ਸਾਦੇ, ਸਰਲ, ਨਿਕੇ ਨਿਕੇ ਹਨ ਜਿਵੇਂ ਕਥਾ-ਕਹਾਣੀ, ਪਾਪ, ਪੁੰਨ, ਦੇਣਾ, ਲੈਣਾ, ਨਰਕ, ਸੁਰਗ, ਜਾਤ, ਜਿਨਸ, ਭਰਮ, ਸੰਸਾਰ, ਅੰਮ੍ਰਿਤ, ਤਤ, ਗਿਆਨ, ਧਿਆਨ, ਗੁਰਮੁਖਿ, ਸੁਰਤਿ, ਕਰਮ, ਧਿਆਵਨ, ਹੁਕਮ, ਸਾਜਨਾ, ਰਖਣਾ, ਵੇਖਣਾ, ਹਉਮੈ, ਲੇਖੇ ਪਉਣਾ। ਸਾਰਾ ਭਾਰਤੀ ਦਰਸ਼ਨ ਇਥੇ ਡਲਕਦਾ ਦਿਸਦਾ ਹੈ। ਸਾਰੀ ਗੁਰਮਤਿ ਦਾ ਸਾਰ ਇਥੇ ਸਮਾਇਆ ਪ੍ਰਤੀਤ ਹੁੰਦਾ ਹੈ।

ਸਾਰੀ ਗੁਰਬਾਣੀ ਵਿਚ ਵੇਦ ਨੂੰ ਤ੍ਰੈਗੁਣੀ ਕਿਹਾ ਹੈ। ਗੀਤਾ ਵਿਚ ਵੀ ਵੇਦ ਨੂੰ ਤ੍ਰੈਗੁਣੀ ਕਹਿਆ ਗਇਆ ਹੈ। ਉਸ ਤ੍ਰੈਗੁਣਤਾ ਦੀ ਇਸ ਸਲੋਕ ਵਿਚ ਵਿਆਖਿਆ ਕਰ ਦਿਤੀ ਹੈ। 'ਕਥਾ-ਕਹਾਣੀ' ਹਉਮੈ ਦੇ ਸੰਸਾਰ ਦੀ ਚਰਚਾ ਹੈ। ਸਲੋਕ ਵਿਚ ਦਰਸਾ ਦਿਤਾ ਹੈ ਕਿ ਤੱਤ, ਅੰਮ੍ਰਿਤ, ਹੁਕਮ ਦੀ ਸੋਝੀ ਵੇਦ ਵਿਚ ਨਹੀਂ ਹੈ।

ਇਸ ਸਲੋਕ ਵਿਚ ਬਾਣੀ ਦੇ ਦੋ ਰੂਪਾਂ ਦੀ ਟੱਕਰ ਹੈ ਅਤੇ ਦੋਹਾਂ ਨੂੰ ਇਕ ਦੂਜੇ ਤੋਂ ਨਖੇੜਿਆ ਹੈ। ਟਕਰਾਉ ਦਰਸਾਣ ਵਾਲੇ ਤੇ ਨਖੇੜਾ ਕਰਨ ਵਾਲੇ ਸ਼ਬਦਾਂ ਨੂੰ ਆਮ੍ਹਣੇ ਸਾਮ੍ਹਣੇ ਰਖਣ ਨਾਲ ਇਸ ਸਲੋਕ ਦੀ ਮਹੱਤਾ ਉਜਾਗਰ ਹੁੰਦੀ ਹੈ। ਸੁਆਦਲੀ ਗੱਲ ਇਹ ਹੈ ਕਿ ਸਲੋਕ ਵਿਚ ਕਿਹਾ ਨਹੀਂ ਹੈ ਕਿ ਬਾਣੀ ਦੇ ਇਹ (ਗੁਰਬਾਣੀ ਤੇ ਵੇਦਬਾਣੀ) ਦੋ ਰੂਪ ਵਿਪ੍ਰੀਤ ਹਨ। ਪਰ ਟੱਕਰ ਹੈ ਜ਼ਰੂਰ। ਟੱਕਰ 'ਭਰਮ' ਤੇ 'ਤਤ' ਦੀ ਹੈ। 'ਤ੍ਰੈਗਣਤਾ' ਤੇ 'ਹੁਕਮ' ਦੀ ਹੈ, 'ਹਠ' ਤੇ 'ਕਰਮ' ਦੀ ਹੈ, 'ਹਉਮੈ' ਤੇ 'ਹਉਮੈ ਤੁਟੈ' ਦੀ ਹੈ, ਮਸਲੇਬਾਜੀ ਤੇ ਗਿਆਨ ਧਿਆਨ ਸੁਰਤਿ ਦੀ ਹੈ।

ਇਹ ਦੋ ਜੀਵਨ ਦੇ ਰਵੱਈਏ ਹਨ। ਇਕ ਫੋਕਟ ਗਿਆਨ, ਕਪੋਲ-ਕਲਪਨਾ, ਹਠ ਭਰਮ ਦਾ ਹੈ; ਦੂਜਾ ਗਿਆਨ, ਸੁਰਤ ਤੇ ਬਖਸ਼ਿਸ਼ ਦਾ ਹੈ।

ਖੱਟ ਦਰਸ਼ਨ ਦੇ ਟਾਕਰੇ ਤੇ ਗੁਰਮਤਿ ਨੂੰ ਇਹ ਸਲੋਕ ਖੜਾ ਕਰਦਾ ਹੈ ਅਤੇ ਉਸ ਦਾ ਪਲੜਾ ਭਾਰੂ ਦਰਸਾਂਦਾ ਹੈ।

ਅਧਿਆਇ ਅੱਠਵਾਂ

## ਸਾਰ

(1) ਗੁਰੂ ਅੰਗਦ ਦੇਵ ਜੀ ਦੇ ਜੀਵਨ ਦੇ ਤਿੰਨ ਕਾਲ ਸਪਸ਼ਟ ਹਨ। ਪਹਿਲਾ ਕਾਲ 1504 ਤੋਂ 1532 ਈ. ਤੀਕ ਦਾ ਹੈ। ਜਦੋਂ ਆਪ ਦੇਵੀ-ਭਗਤੀ ਵਿਚ ਮਗਨ ਰਹੇ ਅਤੇ ਸੰਸਾਰੀ ਲੋਕਾਂ ਵਾਂਗ ਵਣਜ-ਵਿਹਾਰ ਦਾ ਕੰਮ ਕਰਦੇ ਰਹੇ। ਦੂਜਾ ਕਾਲ 1532 ਤੋਂ 1539 ਈ. ਤੀਕ ਦਾ ਹੈ ਜਦੋਂ ਆਪ ਨੂੰ ਗੁਰੂ ਨਾਨਕ ਦੇਵ ਜੀ ਦੀ ਮਹਾਨਤਾ ਦੀ ਸੋਝੀ ਹੋਈ ਅਤੇ ਆਪ ਉਨ੍ਹਾਂ ਦੀ ਸ਼ਰਨ ਵਿਚ ਰਹਿੰਦੇ ਅਤੇ ਸੇਵਾ ਕਰਦੇ ਰਹੇ। ਇਹ ਆਪ ਦੀ ਅਨਿੰਨ ਭਗਤੀ ਤੇ ਸੇਵਾ ਦਾ ਸਮਾਂ ਹੈ। ਤੀਜਾ ਕਾਲ ਹੈ 1539 ਤੋਂ 1552 ਤੀਕ ਦਾ, ਜਦੋਂ ਆਪ ਚੇਲੇ ਤੋਂ ਗੁਰੂ ਹੋ ਕੇ ਆਪਣੇ ਹੀ ਗੁਰਦੇਵ ਜੀ ਦੀ ਗੱਦੀ ਤੇ ਬਿਰਾਜਮਾਨ ਰਹੇ। ਕੇਵਲ ਤੀਜੇ ਕਾਲ ਵਿਚ ਹੀ ਆਪ ਨੇ ਬਾਣੀ ਦੀ ਰਚਨਾ ਕੀਤੀ। ਆਪ ਦੀ ਸਾਰੀ ਰਚਨਾ 62 ਸਲੋਕ ਹਨ ਜਿਨ੍ਹਾਂ ਦੀਆਂ ਕੁਲ 224 ਸਤਰਾਂ ਬਣਦੀਆਂ ਹਨ। ਗੁਰੂ ਸਾਹਿਬਾਨ ਵਿਚੋਂ ਆਪ ਦੀ ਰਚਨਾ ਸਭ ਤੋਂ ਅਲੱਪ ਹੈ। ਇਹ ਰਚਨਾ, ਫਰੀਦ, ਨਾਮਦੇਵ, ਕਬੀਰ, ਰਵਿਦਾਸ ਦੀ ਉਸ ਰਚਨਾ ਤੋਂ ਵੀ ਮਾਤਰਾ ਵਿਚ ਬਹੁਤ ਘੱਟ ਹੈ, ਜੋ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹੈ।

(2) ਆਪ ਦਾ ਪ੍ਰਯੋਜਨ ਸਾਹਿਤ ਸਿਰਜਨ ਨਹੀਂ ਸੀ, ਜੀਵਨ-ਉਥਾਨ ਸੀ। ਆਪ ਦੀ ਰਚਨਾ ਦੀ ਸੇਧ ਇਹ ਹੈ ਕਿ ਕਿਵੇਂ ਸੰਸਾਰਕ ਜੀਵਨ ਦੂਰਦਰਸ਼ੀ, ਅਰਥ ਭਰਪੂਰ, ਗੌਰਵਮਈ ਤੇ ਸੁਖੀ ਹੋਵੇ ਤਾਂ ਜੋ ਲੋਕ ਤੇ ਪਰਲੋਕ ਦੋਵੇਂ ਥਾਂ ਸਉਰ ਜਾਣ। ਆਪ ਨੇ ਜੀਵਨ ਦੀਆਂ ਸਮੱਸਿਆਵਾਂ ਤੇ ਦੁਖ ਦਾ ਬਿਆਨ ਨਹੀਂ ਕੀਤਾ ਸਗੋਂ ਦਸਿਆ ਹੈ ਕਿ ਇਹ ਜੀਵਨ ਕਿਵੇਂ ਸਵਰਗੀ, ਉਤਸ਼ਾਹ ਭਰਪੂਰ ਬਣ ਸਕਦਾ ਹੈ, ਜੇ ਮਨੁੱਖ ਆਪ ਪੂਰਣਤਾ ਨੂੰ ਪੁੱਜ ਸਕੇ।

(3) ਆਪ ਗੁਰੂ ਨਾਨਕ ਸਾਹਿਬ ਦੇ ਪਹਿਲੇ ਉਤਰਾਧਿਕਾਰੀ ਹਨ ਜਿਨ੍ਹਾਂ ਨੂੰ ਬਾਨੀ ਦਾ ਆਵੇਸ਼ ਵੀ ਸੀ। ਆਪ ਨੇ ਲੀਹ ਪਾਈ ਕਿ ਕਿਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਦੀ ਬਾਣੀ ਨੂੰ ਪ੍ਰੇਰਨਾ-ਸਰੋਤ ਬਣਾਉਣਾ ਹੈ ਅਤੇ ਕਿਸ ਤਰ੍ਹਾਂ ਉਸ ਰਚਨਾ ਦਾ ਅਨੁਸਰਣ ਕਰਨਾ ਹੈ ਅਤੇ ਕਿਵੇਂ ਸਿੱਖ ਲਹਿਰ ਨੂੰ ਅਗੇ ਲੈ ਜਾਣ ਦੀ ਪ੍ਰੇਰਨਾ ਦੇਣੀ ਹੈ। ਆਪ ਨੇ ਮੂਲ ਦਾਰਸ਼ਨਿਕ ਸਿਧਾਂਤਾਂ ਵਿਚ

ਸੰਚਾਲਕ ਗੁਰੂ ਜੀ ਦਾ ਪੂਰਾ ਅਨੁਸਰਣ ਕੀਤਾ, ਗੁਰੂ ਨੂੰ ਆਪਣੀ ਸ਼ਰਧਾਂਜਲੀ ਵੀ ਅਰਪਨ ਕੀਤੀ। ਗੁਰੂ-ਭਗਤੀ ਤੇ ਸੇਵਾ ਦੇ ਪਰਿਣਾਮ ਵੀ ਦੱਸੇ ਅਤੇ ਜਾਚ ਵੀ।

(4) ਗੁਰੂ ਅੰਗਦ ਸਾਹਿਬ ਨੇ ਮੂਲ ਸ਼ਬਦਾਵਲੀ ਗੁਰੂ ਨਾਨਕ ਦੇਵ ਜੀ ਦੀ ਹੀ ਵਰਤੀ ਹੈ ਜਿਸ ਦਾ ਪਿੰਡਾ ਨਿਰੋਲ ਪੰਜਾਬੀ ਹੈ। ਆਪ ਨੇ ਨਿਸ਼ਚੇ ਹੀ ਗੁਰਮੁਖੀ ਲਿਪੀ ਵਰਤੀ ਅਤੇ ਇਸ ਲਿਪੀ ਨੂੰ ਆਧੁਨਿਕ ਰੂਪ ਦਿੱਤਾ। ਭਾਰਤੀ ਸਿਧਾਂਤਕ ਸ਼ਬਦਾਵਲੀ ਗੁਰੂ ਬਾਬੇ ਨੇ ਵਰਤੀ ਸੀ। ਗੁਰੂ ਅੰਗਦ ਸਾਹਿਬ ਨੇ ਗੁਰੂ ਨਾਨਕ ਬਾਣੀ ਤੇ ਸਿਧਾਂਤਾਂ ਦੀ ਵਿਆਖਿਆ ਵੀ ਬਾਣੀ ਵਿਚ ਸ਼ੁਰੂ ਕਰ ਦਿੱਤੀ।

(5) ਪਹਿਲੇ ਉਤਰਾਧਿਕਾਰੀ ਦਾ ਕਰਤੱਵ ਕਠਿਨ ਹੋਣਾ ਹੀ ਸੀ। ਆਪ ਨੂੰ ਬਾਬਾ ਸ੍ਰੀ ਚੰਦ ਜੀ ਦੀ ਉਦਾਸੀਨ ਬਿਰਤੀ ਵਿਰੁੱਧ ਕੰਮ ਕਰਨਾ ਪਿਆ। ਸਿੱਖਾਂ ਵਿਚ ਉਦਾਸੀਨ ਬਿਰਤੀ ਆ ਰਹੀ ਸੀ। ਗੁਰੂ ਅੰਗਦ ਨੇ ਆਪਣੀ ਬਾਣੀ ਤੇ ਪ੍ਰਭਾਵ ਦੁਆਰਾ ਗ੍ਰਿਹਸਤ ਧਰਮ ਦੀ ਪ੍ਰਧਾਨਤਾ ਨੂੰ ਦਰਸਾਇਆ ਤੇ ਜਗਤ ਨੂੰ 'ਸਚੇ ਦੀ ਕੋਠੜੀ' ਦਸਿਆ। ਮਗਰੋਂ ਗੁਰੂ ਰਾਮਦਾਸ ਜੀ ਨੇ ਇਸ ਪਾਸੇ ਹੋਰ ਵਧੇਰੇ ਜ਼ੋਰ ਨਾਲ ਕੰਮ ਕੀਤਾ।

(6) ਪਹਿਲੇ ਉਤਰਾਧਿਕਾਰੀ ਹੋਣ ਕਰਕੇ ਆਪ ਨੇ ਬਾਣੀ ਵਿਚ ਪੰਥਕ ਸੰਗਠਨ ਦੇ ਸਿਧਾਂਤ ਦੇਣੇ ਸ਼ੁਰੂ ਕੀਤੇ ਤਾਂ ਜੋ ਗੁਰੂ ਨਾਨਕ ਦੇਵ ਜੀ ਦੇ ਸਿੱਖ, ਅਨੁਆਈ ਤੇ ਪ੍ਰਸੰਸਕ ਜੱਥੇਬੰਦ ਧਰਮ ਦਾ ਰੂਪ ਧਾਰਨ ਕਰਨ। ਆਪ ਨੇ ਸਿੱਖ ਰਹੁ-ਰੀਤ ਦੀ ਮਰਯਾਦਾ ਬੰਨ੍ਹੀ ਤੇ ਉਸ ਦੇ ਸੰਕੇਤ ਬਾਣੀ ਵਿਚ ਦਿੱਤੇ ਜਿਵੇਂ ਸਵੇਰੇ ਜਾਗਣਾ, ਇਸ਼ਨਾਨ ਕਰਨਾ, ਗੁਰਬਾਣੀ ਪੜ੍ਹਨਾ, ਨਾਮ ਜਪਣਾ ਆਦਿ।

(7) ਗੁਰੂ ਅੰਗਦ ਦੇਵ ਜੀ ਨੂੰ ਗੁਰੂ-ਭਗਤੀ ਵਿਚੋਂ ਪ੍ਰਾਪਤੀ ਹੋਈ ਸੀ। ਇਸ ਲਈ ਆਪ ਨੇ ਗੁਰੂ ਤੇ ਸਿੱਖ ਦੇ ਆਦਰਸ਼ਕ ਰਿਸ਼ਤੇ ਨੂੰ ਨਿਰੂਪਣ ਕਰਨਾ ਜ਼ਰੂਰੀ ਸਮਝਿਆ। ਬਾਣੀ ਵਿਚ ਗੁਰੂ-ਮਹਿਮਾ ਆਈ। ਆਪ ਨੇ ਪਹਿਲੀ ਜਨਮ ਸਾਖੀ ਦੀ ਰਚਨਾ ਕਰਵਾਈ। ਇਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਦਾ ਬਿੰਬ ਉਘੜਨਾ ਸ਼ੁਰੂ ਹੋਇਆ ਜੋ ਭਾਈ ਗੁਰਦਾਸ ਜੀ ਦੀ ਰਚਨਾ ਵਿਚ ਜਾ ਕੇ ਸਿਖਰ ਤੇ ਪੁੱਜਾ।

ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧ ਜਗ ਚਾਨਣ ਹੋਆ ॥
ਜਿਉ ਕਰਿ ਸੂਰਜੁ ਨਿਕਲਿਆ ਤਾਰੇ ਛਪੇ ਅੰਧੇਰੁ ਪਲੋਆ ॥
ਸਿੰਘ ਬੁਕੇ ਮਿਰਗਾਵਲੀ ਭੰਨੀ ਜਾਇ ਨ ਧੀਰਿ ਧਰੋਆ ॥
ਜਿਥੇ ਬਾਬਾ ਪੈਰ ਧਰੇ ਪੂਜਾ ਆਸਣੁ ਥਾਪਣਿ ਸੋਆ ॥

(ਵਾਰ ੧—੨੭)

(8) ਬਾਣੀ ਦਾ ਪ੍ਰਕਾਰ ਹੀ ਧਿਆਨ ਯੋਗ ਹੈ, ਆਕਾਰ ਨਹੀਂ। ਇਕ ਬੂੰਦ ਵਿਚ ਉਹੋ ਕੁਝ ਹੈ ਜੋ ਸਾਰੇ ਸਮੁੰਦਰ ਵਿਚ ਹੈ।

(9) ਗੁਰੂ ਸੁਤੇ-ਸਿਧ ਨਿਪੁੰਨ ਕਲਾਕਾਰ ਹਨ, ਮਨੁੱਖਤਾ ਦੇ ਸ਼ੁਭ-ਚਿੰਤਕ ਹੋਣ ਦੀ ਭਾਵਨਾ ਨਾਲ ਕਲਾਕਾਰ ਹਨ, ਆਤਮ-ਅਨੁਭਵ ਤੇ ਅੰਦਰ ਗੂੰਜਦੇ ਸ਼ਬਦ ਕਰਕੇ ਕਲਾਕਾਰ ਹਨ, ਕਾਵਿ-ਨਿਯਮਾਂ ਤੇ ਪਿੰਗਲਾ ਕਰਕੇ ਨਹੀਂ, ਨਾ ਹੀ ਸਾਹਿਤਕਾਰ ਜਾਂ ਸ਼ਇਰ ਹੋਣ ਦੀ ਵਡਿਆਈ ਦੀ ਇੱਛਾ ਕਰਕੇ। ਗੁਰੂ ਅੰਗਦ ਤਕੜੀ ਤੋਲ ਦੇ ਸੇਵਕ ਬਣ ਗਏ ਤੇ ਪਾਣੀ ਢੋਂਦੇ, ਪੱਖਾ ਕਰਦੇ, ਚਰਣ ਦਬਦੇ ਤੇ ਨਾਮ ਜਪਦੇ ਕਲਾਕਾਰ ਬਣ ਗਏ।

(10) ਗੁਰੂ ਅੰਗਦ ਦਾ ਸੰਦੇਸ਼ ਇਹ ਹੈ ਕਿ ਜੀਵਨ ਅੰਮ੍ਰਿਤ ਵਰਗਾ ਪਵਿੱਤਰ, ਮਿੱਠਾ, ਸੀਤਲ ਹੋ ਸਕਦਾ ਹੈ। ਇਹ ਅੰਮ੍ਰਿਤ ਮਨੁੱਖ ਦੇ ਅੰਦਰ ਹੈ। ਗੁਰੂ ਦੀ ਕਿਰਪਾ ਨਾਲ ਇਹ ਅੰਮ੍ਰਿਤ ਉਹ ਪੀ ਸਕਦਾ ਹੈ।

ਜਿਨ ਵਡਿਆਈ ਤੇਰੇ ਨਾਮ ਕੀ ਤੇ ਰਤੇ ਮਨ ਮਾਹਿ ॥
ਨਾਨਕ ਅੰਮ੍ਰਿਤ ਏਕੁ ਹੈ ਦੂਜਾ ਅੰਮ੍ਰਿਤੁ ਨਾਹਿ ॥
ਨਾਨਕ ਅੰਮ੍ਰਿਤ ਮਨੈ ਮਾਹਿ ਪਾਈਐ ਗੁਰ ਪਰਸਾਦਿ ॥
ਤਿਨੀ ਪੀਤਾ ਰੰਗ ਸਿਉ ਜਿਨ ਕਉ ਲਿਖਿਆ ਆਦਿ ॥੧॥

ਜੀਵਨ—ਅੰਮ੍ਰਿਤ ਆਪ ਦੀ ਬਾਣੀ ਦਾ ਬੁਨਿਆਦੀ ਸ਼ਬਦ ਹੈ।

(11) ਮਹਾਨ ਪੁਰਸ਼ਾਂ ਦੀ ਵੱਡੀ ਮਹਾਨਤਾ ਇਹ ਹੈ ਕਿ ਉਹ ਆਪਣੇ ਵਰਗ ਆਗੂ ਸੰਸਾਰ ਨੂੰ ਦੇ ਕੇ ਜਾਣ। ਗੁਰੂ ਨਾਨਕ ਦੇਵ ਜੀ ਪ੍ਰਥਮ ਤੇ ਸੰਚਾਲਕ ਗੁ ਸਨ। ਗੁਰੂ ਅੰਗਦ ਦੇਵ ਜੀ ਗੁਰੂ ਅਮਰਦਾਸ ਜੀ ਨੂੰ ਆਪਣੇ ਵਰਗਾ ਬਣ ਸਕੇ ਅਤੇ ਉਨ੍ਹਾਂ ਨੂੰ ਆਪਣੀ ਥਾਂ ਤੇ ਗੁਰੂ ਥਾਪਿਆ। ਭਾਈ ਬਲਵੰਡ ਤੇ ਸ ਨੇ ਗੁਰੂ ਨਾਨਕ ਦੇਵ ਜੀ ਨੂੰ ਦਾਦਾ ਗੁਰੂ, ਗੁਰੂ ਅੰਗਦ ਦੇਵ ਜੀ ਨੂੰ ਪਿਤਾ ਗੁ ਮੰਨਕੇ ਗੁਰੂ ਅਮਰਦਾਸ ਜੀ ਨੂੰ ਪੋਤਾ ਕਿਹਾ ਹੈ ਅਤੇ ਉਨ੍ਹਾਂ ਦੀ ਮਹਾਨਤਾ ਇ ਤਰ੍ਹਾਂ ਆਪ ਨੇ ਰਾਮਕਲੀ ਦੀ ਵਾਰ ਵਿਚ ਦਰਸਾਈ ਹੈ:

ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ ॥
ਪਿਯੂ ਦਾਦੇ ਜੇਵਿਹਾ ਪੋਤਾ ਪਰਵਾਣੁ ॥
ਜਿਨਿ ਬਾਸਕੁ ਨੇਤ੍ਰੈ ਘਤਿਆ ਕਰਿ ਨੇਹੀ ਤਾਣੁ ॥
ਜਿਨਿ ਸਮੁੰਦਰੁ ਵਿਰੋਲਿਆ ਕਰਿ ਮੇਰੁ ਮਧਾਣੁ ॥
ਚਉਦਹ ਰਤਨ ਨਿਕਾਲਿਅਨੁ ਕੀਤੋਨੁ ਚਾਨਾਣੁ ॥
ਘੋੜਾ ਕੀਤੋ ਸਹਜ ਦਾ ਜਤੁ ਕੀਓ ਪਲਾਣੁ ॥
ਧਣਖੁ ਚੜਾਇਓ ਸਤ ਦਾ ਜਸ ਹੰਦਾ ਬਾਣੁ ॥
ਕਲਿ ਵਿਚਿ ਧੂ ਅੰਧਾਰੁ ਸਾ ਚੜਿਆ ਰੈ ਭਾਣੁ ॥
ਸਤਹੁ ਖੇਤੁ ਜਮਾਇਓ ਸਤਹੁ ਛਾਵਾਣੁ ॥

ਨਿਤ ਰਸੋਈ ਤੇਰੀਐ ਘਿਉ ਮੈਦਾ ਖਾਣੁ ॥
ਚਾਰੇ ਕੁੰਡਾ ਸੁਝੀਓਸੁ ਮਨ ਮਹਿ ਸਬਦੁ ਪਰਵਾਣੁ ॥
ਆਵਾਗਉਣੁ ਨਿਵਾਰਿਓ ਕਰਿ ਨਦਰਿ ਨੀਸਾਣੁ ॥
ਅਉਤਰਿਆ ਅਉਤਾਰੁ ਲੈ ਸੋ ਪੁਰਖੁ ਸੁਜਾਣੁ ॥
ਝਖੜਿ ਵਾਉ ਨ ਡੋਲਈ ਪਰਬਤੁ ਮੇਰਾਣੁ ॥
ਜਾਣੈ ਬਿਰਥਾ ਜੀਅ ਕੀ ਜਾਣੀ ਹੂ ਜਾਣੁ ॥
ਕਿਆ ਸਾਲਾਹੀ ਸਚੇ ਪਾਤਿਸਾਹ ਜਾਂ ਤੂ ਸੁਘੜੁ ਸੁਜਾਣੁ ॥
ਦਾਨੁ ਜਿ ਸਤਿਗੁਰ ਭਾਵਸੀ ਸੋ ਸਤੇ ਦਾਣੁ ॥
ਨਾਨਕ ਹੰਦਾ ਛਤ੍ਰ ਸਿਰਿ ਉਮਤਿ ਹੈਰਾਣੁ ॥
ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ ॥
ਪਿਯੂ ਦਾਦੇ ਜੇਵਿਹਾ ਪੋਤ੍ਰਾ ਪਰਵਾਣੁ ॥੬॥

ਗੁਰੂ ਅਮਰਦਾਸ ਜੀ ਨੇ 'ਅਨੰਦ' ਵਿਚ ਵੇਦ-ਬਾਣੀ ਤੇ ਗੁਰ-ਬਾਣੀ ਨੂੰ ਉਨ੍ਹਾਂ ਸਿਧਾਂਤਾਂ ਅਨੁਸਾਰ ਹੀ ਨਿਖੇੜਿਆ ਜਿਨ੍ਹਾਂ ਦਾ ਨਿਰੂਪਣ ਗੁਰੂ ਨਾਨਕ ਦੇਵ ਜੀ ਤੇ ਗੁਰੂ ਅੰਗਦ ਦੇਵ ਜੀ ਨੇ ਕੀਤਾ ਸੀ। ਬਾਣੀ 'ਅਨੰਦ' ਦੀ ਪਉੜੀ ਨੰ: 27 ਇਹ ਹੈ :

ਸਿਮ੍ਰਿਤਿ ਸਾਸਤ੍ ਪੁੰਨ ਪਾਪ ਬੀਚਾਰਦੇ ਤਤੈ ਸਾਰ ਨ ਜਾਣੀ ॥
ਤਤੈ ਸਾਰ ਨ ਜਾਣੀ ਗੁਰੂ ਬਾਝਹੁ ਤਤੈ ਸਾਰ ਨ ਜਾਣੀ ॥
ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ ॥
ਗੁਰ ਕਿਰਪਾ ਤੇ ਸੇ ਜਨ ਜਾਗੇ ਜਿਨਾ ਹਰਿ ਮਨਿ ਵਸਿਆ
ਬੋਲਹਿ ਅੰਮ੍ਰਿਤ ਬਾਣੀ ॥
ਕਹੈ ਨਾਨਕੁ ਸੋ ਤਤੁ ਪਾਏ ਜਿਸ ਨੋ ਅਨਦਿਨੁ ਹਰਿ ਲਿਵ ਲਾਗੈ
ਜਾਗਤ ਰੈਣਿ ਵਿਹਾਣੀ ॥੨੭॥

ਬੇਦ-ਬਾਣੀ (ਸਿਮ੍ਰਿਤ ਸਾਸਤ੍ਰ) ਪੁੰਨ-ਪਾਪ ਬੀਚਾਰਦੇ ਹਨ, ਤਤ ਨਹੀਂ ਬੁੱਝਦੇ ਜੋ ਵਲ ਗੁਰੂ (ਗੁਰਬਾਣੀ) ਜਾਣਦਾ ਹੈ। ਬੇਦ ਤ੍ਰੈਗੁਣਤਾ ਦੇ ਭਰਮ ਵਿਚ ਹਨ ਤੇ ਇਸ ਈ ਜਗਤ ਵੀ ਹਉਮੈ ਦੀ ਨੀਂਦ ਸੁਤਾ ਹੈ ਅਤੇ ਹੁਕਮ ਨੂੰ ਨਹੀਂ ਬੁੱਝਦਾ। ਹਰਿ ਲਿਵ ਚ, ਨਾਮ ਦੇ ਸਿਮਰਣ) ਨਾਲ ਤਤ ਦਾ ਪਤਾ ਲਗਦਾ ਹੈ ਅਤੇ ਜੀਵਨ ਸਫਲ ਹੁੰਦਾ । ਗੁਰੂ ਅੰਗਦ ਦੇਵ ਜੀ ਨੇ ਵੀ ਇਨ੍ਹਾਂ ਹੀ ਸ਼ਬਦਾਂ ਵਿਚ 'ਪੁੰਨ-ਪਾਪ ਬੀਚਾਰਦੇ', ਤਤ ਾਰ ਨ ਜਾਣੀ', ਭ੍ਰਮਿ (ਸੁਤਾ), (ਹਰਿ ਲਿਵ)—ਇਹੋ ਸਿਧਾਂਤ ਦਰਸਾਏ ਹਨ। ਸੋ ਗੁਰੂ ਮਰਦਾਸ ਜੀ ਨੇ ਦ੍ਵੈਤ, ਤ੍ਰੈਗੁਣਤਾ, ਭਰਮ, ਹਉਮੈ ਵਿਚੋਂ ਮਨੁੱਖਤਾ ਨੂੰ ਕਢਣਾ ਅਤੇ ਕਮ ਰਜ਼ਾ, ਗਿਆਨ-ਧਿਆਨ, ਸੁਰਤਿ-ਕਰਮ ਵਿਚ ਟਿਕਾਉਣਾ-ਆਪਣੀ ਰਚਨਾ ਤੇ ਪ੍ਰਚਾਰ ਾ ਪ੍ਰਯੋਜਨ ਥਾਪਿਆ।

ਗੁਰੂ ਅੰਗਦ ਜੀ ਤੋਂ ਹੀ ਸੰਕੇਤ ਲੈ ਕੇ ਆਪ ਨੇ ਪ੍ਰਚਾਰ ਕੇਂਦਰ ਬਦਲ ਲਿਆ, ਾਰ ਲਈ ਕਈ ਪ੍ਰਕਾਰ ਦੇ ਉਪਰਾਲੇ ਜਿਵੇਂ ਮੰਜੀ-ਪ੍ਰਣਾਲੀ ਦੀ ਸਥਾਪਨਾ ਅਰੰਭ ਦਿੱਤੇ,

ਗੁਰੂ-ਭਗਤੀ ਅਤੇ ਨਾਮ-ਭਗਤੀ ਦੇ ਸਿਧਾਂਤਾਂ ਦਾ ਜ਼ੋਰਦਾਰ ਪ੍ਰਚਾਰ ਬਾਣੀ ਰਾਹੀਂ ਅਰੰ ਦਿੱਤਾ, ਸੰਗਤ ਕਾਇਮ ਕਰਨ ਲਈ ਲੰਗਰ ਦੀ ਪ੍ਰਥਾ ਨੂੰ ਮਜ਼ਬੂਤ ਕੀਤਾ ਅਤੇ ਗੁਰੂ ਦਰਸ਼ਨ ਤੋਂ ਪਹਿਲਾਂ ਲੰਗਰ ਵਿਚੋਂ ਪ੍ਰਸ਼ਾਦ ਛਕਣਾ ਜ਼ਰੂਰੀ ਸ਼ਰਤ ਬਣਾ ਦਿੱਤੀ। ਸਿੱ ਸੰਗਤ ਦੇ ਇਕੱਠ ਲਈ ਬਉਲੀ ਸਾਹਿਬ (ਗੋਇੰਦਵਾਲ) ਦਾ ਤੀਰਥ ਰਚਿਆ, ਆਪ ਹਿੰ ਤੀਰਥਾਂ ਤੇ ਪੁਜ ਕੇ ਗੁਰਮਤਿ ਦਾ ਪ੍ਰਚਾਰ ਕੀਤਾ, ਗੁਰਬਾਣੀ ਪੋਥੀਆਂ (ਗ੍ਰੰਥ) ਦੇ ਰੂਪ ਵਿ ਸੰਕਲਨ ਕਰਨ ਦਾ ਕੰਮ ਅਰੰਭ ਦਿੱਤਾ।

